

ੴ ਸਤਿਗੁਰ ਪ੍ਰਸਾਦਿ ॥



98

ਨਿਜ ਪੰਥ ਚਲਾਇਓ ਖਾਲਸਾ, ਧਰਿ ਤੇਜ ਕਰਾਰਾ ॥
ਸਿਰ ਕੇਸ ਧਾਰਿ ਕਰ ਖੜਗ ਕੋ ਸਭ ਦੁਸਟ ਪਛਾਰਾ ॥

---

ਇਹ ਤੀਸਰ ਮਜਹਬ ਖਾਲਸਾ ਉਪਜਿਓ ਪਰਧਾਨਾ ॥
ਜਿਨਿ ਗੁਰ ਗੋਬਿੰਦ ਕੇ ਹੁਕਮ ਸੋਂ ਗਹਿ ਖੜਗ ਦਿਖਾਨਾ ॥

## *ਗੁਰੂ ਗੋਬਿੰਦ ਸਿੰਘ ਜੀ ਨੇ*

# ਹਰ ਸਿਖ ਨੂੰ ਸਿੰਘ ਕਰ ਦਿਤਾ

**ਗੁਰੂ ਨਾਨਕ ਮਿਸ਼ਨ ਪਟਿਆਲਾ ।**

**੨੫ ਪੈਸੇ**

# ਗੁਰੂ ਗੋਬਿੰਦ ਸਿੰਘ ਜੀ ਨੇ ਹਰ ਸਿੱਖ ਨੂੰ ਸਿੰਘ ਕਰ ਦਿੱਤਾ

ਪ੍ਰੋਫੈਸਰ ਟੀ: ਐਲ ਵਸਵਾਨੀ ਨੇ ਆਪਣੀ ਪੁਸਤਕ 'In the Sikh Sanctuary' ਵਿਚ ਲਿਖਿਆ ਹੈ "ਗੁਰੂ ਗੋਬਿੰਦ ਸਿੰਘ ਨੇ ਹਰ ਸਿਖ ਨੂੰ ਸਿੰਘ ਕਰ ਦਿਤਾ" 'ਇਸ ਇਕ ਸਤਰ ਵਿਚ ਗੁਰੂ ਸਾਹਿਬ ਦਾ ਸਾਰਾ ਸੰਦੇਸ਼ ਅੰਕਤ ਹੈ'। ਇਸ ਦੇ ਅਰਥ ਆਮ ਤੌਰ ਤੇ ਇਹੋ ਸਮਝੇ ਜਾਂਦੇ ਹਨ ਕਿ ਗੁਰੂ ਜੀ ਨੇ ਚਰਣ ਪਹੁਲ ਦੀ ਜਗਾ ਖੰਡੇ ਦਾ ਅੰਮ੍ਰਿਤ ਛਕਾ ਕੇ ਹਰ ਸਿਖ ਲਈ ਪੰਜ ਕਕਾਰ ਦੀ ਰਹਿਤ, ਪੰਜ ਬਾਣੀਆਂ ਦਾ ਨਿਤਨੇਮ ਅਤੇ ਸਿੰਘ ਨਾਮ ਲਾਜ਼ਮੀ ਕਰ ਦਿਤਾ ਅਤੇ ਚਾਰ ਬੱਜਰ ਕੁਰਹਿਤਾਂ ਤੋਂ ਹਮੇਸ਼ਾਂ ਬਚੇ ਰਹਿਣ ਦਾ ਹੁਕਮ ਦਿਤਾ। ਇਉਂ ਸਮਝ ਲੈਣ ਵਿਚ ਕੋਈ ਗਲਤੀ ਨਹੀਂ, ਪਰ 'ਸਿੰਘ' ਸ਼ਬਦ ਨੂੰ ਏਨੇ ਤੇ ਸੀਮਤ ਕਰ ਦੇਣਾ ਠੀਕ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਅਪਨੀ ਰਸਨਾ ਤੋਂ ਸਿੰਘਾਂ ਦੇ ਸਮੂਹ 'ਖਾਲਸਾ' ਨੂੰ ਜਿਤਨਾ ਵਡਿਆਇਆ ਹੈ ਅਤੇ 'ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ ਨਹੀਂ ਮੋ ਸੋ ਗਰੀਬ–ਕਰੋਰ ਪਰੇ' ਦੁਆਰਾ ਜੋ ਮਾਨ ਖਾਲਸੇ ਨੂੰ ਬਖਸ਼ਿਆ ਹੈ ਉਸ ਤੋਂ 'ਸਿੰਘ' ਸ਼ਬਦ ਦੀ ਵਿਸ਼ੇਸ਼ਤਾ ਵਡੀ ਮਹਾਨ ਪ੍ਰਤੀਤ ਹੁੰਦੀ ਹੈ। ਇਸ ਦੇ ਵਰਨਣ ਦਾ ਜਤਨ ਇਸ ਟ੍ਰੈਕਟ ਦਾ ਵਿਸ਼ਾ ਹੈ। ਇਹ ਗੱਲ ਏਨੀ ਮਹਾਨ ਹੈ ਕਿ ਮੈਂ ਨਹੀਂ ਕਹਿ ਸਕਦਾ ਕਿ ਮੈਂ ਇਸ ਦੇ ਬਿਆਨ ਕਰਨ ਵਿਚ ਸਫਲ ਹੋਇਆ ਹਾਂ ਜਾਂ ਨਹੀਂ। ਮੈਂ ਇਸ ਦੇ ਲਈ ਕੁਝ ਅਣ ਲਿਖਤਾਂ ਦਾ ਵੀ ਸਹਾਰਾ ਲਿਆ ਹੈ ਜਿਨ੍ਹਾਂ ਵਿਚੋਂ ਸਿੱਖ ਧਰਮ ਦੇ ਨੈਸ਼ਨਲ ਪ੍ਰੋਫੈਸਰ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਦੇ ਪੁਸਤਕ ਪ੍ਰਾਸ਼ਰਾ ਪ੍ਰਸ਼ਨਾ ਦਾ ਮੈਂ ਖਾਸ ਰਿਣੀ ਹਾਂ।

ਇਹ ਲੇਖ ਲਿਖਦੇ ਹੋਇ ਗੁਰੂ ਗੋਬਿੰਦ ਸਿੰਘ ਜੀ ਦੇ 'ਸਿੰਘ' ਤੇ 'ਖਾਲਸਾ' ਬਾਰੇ ਅਨੁਭਵ ਦਾ ਜੋ ਝਲਕਾ ਮੈਨੂੰ ਵਜਿਆ ਹੈ, ਕਾਸ਼ ਕਿ ਅਸੀਂ ਉਸ ਦੇ ਪਰਛਾਵੇਂ ਸਮਾਨ ਭੀ ਹੁੰਦੇ !

ਸਕੱਤਰ

ੴ ਸਤਿਗੁਰ ਪ੍ਰਸਾਦਿ ॥

'ਗੁਰੂ ਗੋਬਿੰਦ ਸਿੰਘ ਜੀ ਨੇ ਹਰ ਸਿਖ ਨੂੰ ਸਿੰਘ ਕਰ ਦਿਤਾ' ਇਸ ਦੇ ਕੀ ਅਰਥ ਹਨ ?

ਇਸ ਨੂੰ ਸਮਝਣ ਲਈ 'ਸਿਖ' ਅਤੇ 'ਸਿੰਘ' ਦੇ ਅਰਥ ਭਾਵ (Cannotation) ਨੂੰ ਜਾਣਨ ਦੀ ਲੋੜ ਹੈ। ਪਾਲੀ ਬੋਲੀ ਵਿਚ ਸਿਖ (ਸੇਖੋ) ਉਸ ਮਨੁਖ ਲਈ ਵਰਤਿਆ ਹੈ ਜੋ ਇਸ ਦੁਖਾਂ ਤੇ ਵਿਸ਼ਿਆਂ ਭਰੇ ਸੰਸਾਰ ਅੰਦਰ ਸਚ ਦੀ ਖੋਜ ਤੇ ਪ੍ਰਾਪਤੀ ਲਈ ਅਪਨਾ ਜੀਵਨ ਲਾਉਂਦਾ ਹੈ। ਜੋ ਸਚ ਨੂੰ ਸੰਸਾਰ ਦੇ ਹੋਰ ਸਾਰੇ ਪਦਾਰਥਾਂ ਤੋਂ ਅਫਜ਼ਲ (ਸ੍ਰੇਸ਼ਟ) ਮੰਨਦਾ ਹੋਇਆ ਉਸ ਦੇ ਗ੍ਰਹਿਨ ਕਰਨ ਦਾ ਰਾਹ ਫੜਦਾ ਹੈ ਅਤੇ ਸਚ ਨੂੰ ਅਪਨਾ ਇਕੋ ਇਕ ਜੀਵਨ ਉਦੇਸ਼ ਸਮਝਦਾ ਹੈ।

ਗੁਰਮਤਿ ਵਿਚ ਗੁਰੂ ਦੀ ਸਿਖਿਆ (ਉਪਦੇਸ਼) ਨੂੰ ਆਪਨੇ ਵਿਚਾਰ ਦਾ ਵਿਸ਼ਾ ਬਣਾ ਲੈਣ ਨੂੰ ਸਿਖੀ ਕਿਹਾ ਹੈ : 'ਸਿਖੀ ਸਿਖਿਆ ਗੁਰ ਵੀਚਾਰ'। ਗੁਰੂ ਦੀ ਸਿਖਿਆ ਹੈ 'ਇਕ ਧਰਮ ਦ੍ਰਿੜੈ ਸਚ ਕੋਈ' ਅਰਥਾਤ ਸਚ ਨੂੰ ਦ੍ਰਿੜ ਕਰਨਾ ਹੀ ਮਨੁਖ ਦਾ ਇਕੋ ਇਕ ਧਰਮ ਹੈ। ਸੋ ਇਸ ਅਨੁਸਾਰ ਗੁਰੂ ਘਰ ਅੰਦਰ ਵਰਤੇ ਸ਼ਬਦ 'ਸਿਖ' ਦਾ ਅਰਥ ਭਾਵ ਪਾਲੀ ਦੇ 'ਸੇਖੋ' ਵਾਲਾ ਹੀ ਹੈ। ਗੁਰ ਕੀ ਬਾਣੀ ਸਮੁਚੇ ਤੌਰ ਹੀ ਗੁਰੂ ਦਾ ਉਪਦੇਸ਼ ਜਾਂ ਗੁਰੂ ਦੀ ਸਿਖਿਆ ਹੈ ਜਿਸ ਉਪਰ ਆਪਨੇ ਵਿਚਾਰਾਂ ਨੂੰ ਅਤੇ ਉਨ੍ਹਾਂ ਵਿਚਾਰਾਂ ਅਨੁਸਾਰ ਆਪਨੇ ਜੀਵਨ ਨੂੰ ਢਾਲਨਾਂ ਸਿਖ ਹੋਣਾ ਹੈ। ਇਹ ਇਕ ਰਸਤਾ (ਗਾਡੀ ਰਾਹ) ਹੈ ਜਿਸ ਉਪਰ ਸਿਖ ਨੇ ਤੁਰ ਕੇ ਸਚ ਦੇ ਨਿਸ਼ਾਨੇ (ਮਨਜ਼ਿਲ ਮਕਸੂਦ) ਪਰ ਪੁਜਣ ਦੇ ਜਤਨ ਵਿਚ ਲਗੇ ਰਹਿਣਾ ਹੈ। ਰਸਤੇ ਦੀਆਂ ਅਨੇਕਾ ਕਠਨਾਈਆਂ ਅਓਕੜਾਂ ਦੇ ਬਾਵਜੂਦ ਇਸ ਨੇ ਸਚ ਦਾ ਰਾਹ ਨਹੀਂ ਛਡਣਾ-ਸਤਿਗੁਰੂ ਇਸ ਨੂੰ ਇਕ ਕੁਸ਼ਤੀ ਲੜਨ ਵਾਲੇ ਪਹਿਲਵਾਨ ਦਾ ਨਾਮ ਦੇਂਦੇ ਹਨ : 'ਹਉ ਗੋਸਾਈ ਦਾ ਪਹਿਲਵਾਨੜਾ'-ਸੰਸਾਰ ਇਕ ਛਿੰਝ ਦੀ ਨਿਆਈਂ ਹੈ ਜਿਸ ਅੰਦਰ ਕਈ ਕਿਸਮ ਦੇ ਵਾਜਿਆਂ ਗਾਜਿਆਂ ਨਾਲ ਕਾਮ ਕ੍ਰੋਧ ਲੋਭ ਆਦਿਕ

ਪੰਜ ਜਵਾਨ ਮੱਲਾਂ ਵਾਂਙ ਗੋਸਾਈ ਦੇ ਪਹਿਲਵਾਨ ਨੂੰ ਢਾਉਣ ਵਾਸਤੇ ਇਸ ਉਪਰ ਅਨੇਕਾ ਵਾਰ ਕਰਦੇ ਹਨ, ਪਰ ਇਸ ਨੂੰ ਗੁਰੂ ਨੇ ਥਾਪੀ ਦੇ ਕੇ ਭੇਜਿਆ ਹੈ ਅਤੇ ਇਹ ਮਰਦਾਂ ਵਾਂਙ ਉਨ੍ਹਾਂ ਮੱਲਾਂ ਦਾ ਮੁਕਾਬਲਾ ਕਰਦਾ ਅਤੇ ਉਨ੍ਹਾਂ ਨੂੰ ਨਿਹਨ ਕੇ ਆਪਨੀ ਸੰਸਾਰ ਯਾਤਰਾ ਦਾ ਰਸਤਾ, ਜਿਸ ਉਤੇ ਚਲ ਕੇ ਇਸ ਨੇ ਸਚ ਵਾਲੇ ਨਿਸ਼ਾਨੇ ਤੇ ਪੁਜਣਾ ਹੈ, ਸਾਫ ਕਰ ਲੈਂਦਾ ਹੈ। ਇਹ ਉਸ ਛਿੰਝ ਦਾ ਹਾਲ ਇਉਂ ਦਸਦਾ ਹੈ :--

ਵਾਤ ਵਜਨਿ ਟੰਮਕ ਭੇਰੀਆ, ਮਲ ਲਥੇ ਲੈਦੇ ਫੇਰੀਆ

'ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡ ਜੀਉ' ਸੋ ਸਿਖ ਦਾ ਕਰਮ ਇਕ ਪਹਿਲਵਾਨ ਵਾਲਾ ਹੈ। ਉਸ ਨੇ ਦੁਨੀਆਂ ਦੇ ਸਾਰੇ ਅਉਖ ਸਉਖ ਝਲਦੇ ਅਤੇ ਹਰ ਤਰਾਂ ਦੀਆਂ ਮੁਸ਼ਕਲਾਂ ਨਾਲ ਮੱਲਾਂ ਵਾਂਙ ਟਕਰਦੇ ਹੋਇ ਆਪਨੇ ਨਿਸ਼ਾਨੇ ਵੱਲ ਵਧੀ ਜਾਣਾ ਹੈ, ਡਰਨਾ ਨਹੀਂ, ਘਬਰਾਉਣਾ ਨਹੀਂ, ਨਿਸ਼ਾਨੇ ਤੋਂ ਉਕਨਾ ਨਹੀਂ ਅਤੇ ਇਸ ਵੱਲ ਵਧਦੇ ਜਾਣਾ ਹੈ।

'ਆਗਾਹ ਕੂ ਤ੍ਰਾਘ ਪਿਛਾ ਫੇਰ ਨ ਮੁਹਡੜਾ' ਗੁਰਮਤਿ ਅਨੁਸਾਰ ਸਚ ਦੀ ਖੋਜ ਜਾਂ ਸਚ ਦੇ ਨਿਸ਼ਾਨੇ ਵੱਲ ਵਧਦੇ ਜਾਣਾ ਨਿਰਾ ਦਿਮਾਗੀ (Intellectual) ਜਾ ਸਰੀਰਕ (Physical) ਕਰਮ ਨਹੀਂ ਸਗੋਂ ਇਹ 'ਜੀਵਤ ਮਰੇ ਮਰੇ ਫੁਨ ਜੀਵੇ' ਦੀ ਅਵਸਥਾ ਤੇ ਪੁਜਨ ਲਈ ਜਤਨ ਹੈ। ਇਹ ਆਪਨਾ ਆਪ ਅਥਵਾ ਆਪਨੇ ਅੰਦਰ ਦੇ 'ਮੈਂ' ਦੇ ਇਹਸਾਸ ਨੂੰ ਖਤਮ ਕਰਕੇ 'ਤੂੰ' ਵਿਚ ਜਜ਼ਬ ਕਰਨਾ ਹੈ : 'ਤੂੰ ਤੂੰ ਕਰਤਾ ਤੂੰ ਭਇਆ ਮੁਝ ਮੈਂ ਰਹਾਂ ਨ ਹੂੰ'। ਇਹ 'ਤੂੰ' ਕੌਣ ਹੈ ? ਭਗਤਾਂ ਜਾਂ ਰਬ ਦੇ ਪਿਆਰਿਆਂ ਦੀ ਬੋਲੀ ਵਿਚ ਇਹ 'ਤੂੰ' ਓਹੋ ਰਬ ਹੈ ਜਿਸ ਨਾਲ ਓਹ ਪਿਆਰ ਕਰਦੇ ਹਨ। ਇਕ ਆਸ਼ਕ ਲਈ 'ਤੂੰ' ਉਸ ਦਾ ਮਸ਼ੂਕ ਹੈ। ਸੇਵਕ ਲਈ 'ਤੂੰ' ਉਸ ਦਾ ਮਾਲਕ ਹੈ ਜਾਂ ਇਉਂ ਕਹੀਏ ਕਿ ਜਦੋਂ ਸੇਵਕ ਸੇਵਾ ਕਰਦਾ ੨ ਆਪਨੀ ਅਪਨੱਤ ਨੂੰ ਭੁੱਲ ਜਾਏ ਤਥਾ ਸੇਵਾ ਰੂਪ ਹੋ ਜਾਵੇ : 'ਆਪ ਗਵਾਇ ਸੇਵਾ ਕਰੇ' ਅਤੇ 'ਨਾਨਕ ਸੇਵਕ ਕਾਢੀਐ (ਆਖੀਏ) ਜਿ ਸੇਤੀ ਖਸਮ ਸਮਾਇ' ਤਾਂ ਓਹ 'ਤੂੰ ਭਇਆ' ਦੀ ਦਸ਼ਾ ਵਿਚ ਚਲਾ ਜਾਂਦਾ ਹੈ। ਦੁਨੀਆਂਦਾਰੀ ਵਿਹਾਰ ਅੰਦਰ ਜਿਸ ਉਦੇਸ਼ ਜਾਂ ਕਾਜ (Cause) ਨੂੰ ਕਿਸੇ ਨੇ ਅਪਨਾਇਆ ਹੈ ਜਦੋਂ ਓਹ ਆਪਨਾ ਸਭ ਕੁਝ–ਧਨ ਪਦਾਰਥ ਸਰੀਰ ਪ੍ਰਾਣ ਅਤੇ

ਜਿੰਦ ਜਾਨ ਉਸ ਕਾਜ ਦੀ ਪੂਰਤੀ ਲਈ ਭੇਟਾ ਕਰ ਦੇਵੇ ਅਥਵਾ ਆਪਨੀ ਹੋਂਦ ਭੀ ਉਸ ਉਪਰੋਂ ਤਸੱਦਕ (ਵਾਰਨੇ) ਕਰ ਦੇਵੇ ਤਾਂ ਸਮਝੋ ਓਹ ਉਸ ਕਾਜ ਦਾ ਰੂਪ ਹੋ ਗਿਆ ਜਾਂ ਉਸ ਵਿਚ ਸਮਾ ਗਿਆ ਹੈ । ਜੇ ਕਰ ਇਹ ਸਚ ਦਾ ਕਾਜ ਹੈ ਅਤੇ ਇਸ ਨੂੰ ਆਪਨਾ ਆਪ ਅਰਪ ਦੇਣਾ ਸਚ ਨੂੰ ਅਰਪਣ ਦੇ ਤੁੱਲ ਹੈ ਤਾਂ 'ਸਿਖ' ਸ਼ਬਦ ਦੇ ਅਰਥ ਭਾਵ (Connotation) ਅਨੁਸਾਰ ਇਸ ਰਸਤੇ ਤੁਰਣ ਵਾਲਾ ਮਨੁਖ ਸਿਖ ਹੈ । ਸੋ ਇਸ ਵਿਆਖਿਆ ਅਨੁਸਾਰ 'ਸਿਖ' ਉਸ ਮਨੁਖ ਨੂੰ ਕਿਹਾ ਜਾਵੇਗਾ ਜੋ ਗੁਰੂ ਦੀ ਸਿਖਿਆ ਤੇ ਚਲਦਾ ਹੋਇਆ ਆਪਨੀ ਹੰਗਤਾ ਨੂੰ ਮਾਰਨ ਅਤੇ ਸਚ ਨੂੰ ਦ੍ਰਿੜ ਕਰਨ ਦੇ ਜਤਨ ਵਿਚ ਲਗਾ ਹੈ । ਹਰ ਮਨੁਖ ਦਾ ਅਜੇਹਾ ਜਤਨ ਉਸ ਦਾ ਨਿਜੀ ਹੀ ਹੁੰਦਾ ਹੈ, ਉਸ ਵਿਚ ਕਿਸੇ ਦੂਜੇ ਦਾ ਦਖਲ ਨਹੀਂ ਹੁੰਦਾ । ਭਾਵੇਂ ਐਸਾ ਜਤਨ ਕਰਨ ਵਾਲੇ ਹੋਰ ਮਨੁਖਾਂ ਦੀ ਸੰਗਤ ਦਾ ਲਾਭ ਤਾਂ ਜ਼ਰੂਰ ਹੈ ਪਰ ਇਸ ਵਿਚ ਕੋਈ ਮਨੁਖ ਦੂਜੇ ਦੇ ਜਤਨ ਲਈ ਜ਼ਿਮੇਂਵਾਰ ਨਹੀਂ ਹੋ ਸਕਦਾ । ਜ਼ਿਮੇਂਵਾਰੀ ਹਰ ਕਿਸੇ ਦੀ ਆਪਨੀ ਹੀ ਹੁੰਦੀ ਹੈ ।

ਗੁਰੂ ਕਾਲ ਤੋਂ ਪਹਿਲੋਂ ਭਾਰਤੀ ਤਥਾ ਹਿੰਦੂ ਵਿਚਾਰ ਧਾਰਾ ਅੰਦਰ ਵਿਅਕਤੀਗਤ ਆਤਮਕ ਉਨਤੀ ਨੂੰ ਹੀ ਮੁਖ ਰਖਿਆ ਗਿਆ ਹੋਇਆ ਸੀ, ਭਾਵੇਂ ਇਹ ਹਿੰਦੂ ਮਤ ਦੇ ਬਾਨਪ੍ਰਸਤ ਤੇ ਸੰਨਿਆਸ ਦੇ ਆਸ਼ਰਮ ਸਨ ਜਾਂ ਬੋਧੀ ਤੇ ਜੈਨੀਆਂ ਵਾਲੇ ਭਿਖਸ਼ੂ ਜਾਂ ਗੁਰੂ ਗੋਰਖ ਨਾਥ ਦੇ ਚੇਲੇ ਜੋਗੀ ਤੇ ਨਾਥ, ਜੋ ਕੋਈ ਭੀ ਇਸ ਵੱਨੇ ਤੁਰਦਾ ਇਹ ਉਸ ਦਾ ਨਿਜੀ ਪ੍ਰੀਸ਼ਰਮ ਹੁੰਦਾ ਅਤੇ ਨਿਜੀ ਆਤਮਕ ਤਰੱਕੀ ਹੀ ਇਸ ਦਾ ਨਿਸ਼ਾਨਾ ਹੁੰਦਾ । ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਸੰਗਤ ਦਾ ਰੂਪ ਦਿਤਾ । ਆਪ ਜਿਸ ਥਾਉਂ ਜਾਂਦੇ ਸੰਗਤ ਕਾਇਮ ਕਰਦੇ ਅਤੇ ਇਸ ਦੇ ਰੋਜ਼ਾਨਾ ਜੁੜਣ ਦੀ ਪ੍ਰੇਰਨਾ ਦੇਂਦੇ । ਹਰ ਮਨੁਖ ਜੋ ਗੁਰੂ ਕੀ ਸੰਗਤ ਵਿਚ ਆਉਂਦਾ, ਗੁਰੂ ਕੇ ਉਪਦੇਸ਼ ਸੁਣ ਕੇ ਉਨ੍ਹਾਂ ਅਨੁਸਾਰ ਆਪਨਾ ਜੀਵਨ ਢਾਲਦਾ, ਪਰ ਸੰਗਤ ਅੰਦਰ ਬੈਠਣ ਨਾਲ ਉਸ ਨੂੰ ਅਮਲੀ ਤੌਰ ਤੇ ਓਹ ਸੇਧ (Direction) ਮਿਲਦੀ ਜਿਸ ਪਰ ਤੁਰਕੇ ਉਸ ਨੇ ਨਿਜੀ ਜਤਨਾਂ ਨੂੰ ਸਫਲ ਬਨਾਉਣਾ ਹੁੰਦਾ । ਇਸ ਤਰ੍ਹਾਂ ਸਤਿਗੁਰੂਆਂ ਵਲੋਂ ਚਾਲੂ ਕੀਤੀਆਂ ਸੰਗਤਾਂ ਅਜੇਹੇ ਆਸ਼ਰਮ ਬਣ ਗਏ, ਜਿਥੇ ਕਥਾ, ਵਾਰਤਾ, ਸ਼ਬਦ ਅਤੇ ਕੀਰਤਨ ਦੇ ਰੂਪ ਵਿਚ ਗੁਰੂ ਕੀ ਸਿਖਿਆ ਹਰ ਰੋਜ਼ ਨਿਰਾ ਦੁਹਰਾਈ ਨਾ ਜਾਂਦੀ ਸਗੋਂ ਰਹਿਣੀ ਤੇ ਕਰਨੀ ਵਾਲੇ ਗੁਰ ਸਿਖਾਂ

ਦੀ ਸੰਗਤ ਵਿਚੋਂ ਹਰ ਮਨੁਖ ਨੂੰ ਉਜੇਹੀ ਹੀ ਰਹਿਣੀ ਰਹਿਣ ਦਾ ਉਤਸ਼ਾਹ ਮਿਲਦਾ ਅਤੇ ਸੰਗਤ ਵਿਚ ਜੁੜੇ ਮਨੁਖਾਂ ਦੇ ਹਿਰਦੇ ਸਚ ਧਰਮ ਦੀ ਦ੍ਰਿੜਤਾ ਲਈ ਉਤੇਜਤ ਹੁੰਦੇ ਰਹਿੰਦੇ। ਕਈ ਵਾਰ ਕਿਸੇ ਖਾਸ ਲੋੜ ਸਮੇਂ ਗੁਰੂ ਜੀ ਕਿਸੇ ਸਵਾਲੀ ਸਿਖ ਨੂੰ ਕਿਸੇ ਦੂਜੇ ਕਮਾਈ ਵਾਲੇ ਗੁਰ ਸਿਖ ਪਾਸ ਭੇਜ ਦੇਂਦੇ ਤਾਂ ਕਿ ਉਸ ਦੇ ਜੀਵਨ ਅਤੇ ਉਸ ਦੀ ਸੰਗਤ ਤੋਂ ਸਵਾਲੀ ਸਿਖ ਨੂੰ ਲਾਭ ਪੁਜ ਸਕੇ। ਅਜੇਹੀ ਅਮਲੀ ਸਿਖਿਆ ਪ੍ਰਾਪਤ ਕਰਨ ਲਈ ਹੀ ਗੁਰੂ ਜੀ ਨੇ ਇਕ ਸਿਖ ਨੂੰ ਭਾਈ ਭਿਖਾਰੀ ਜੀ ਪਾਸ ਭੇਜਿਆ ਸੀ। ਪ੍ਰਤੂੰ ਥਾਂ ਪਰ ਥਾਂ ਗੁਰੂ ਦੀਆਂ ਸੰਗਤਾਂ ਦੀ ਸਥਾਪਨਾ ਹੋਣ ਦੇ ਬਾਵਜੂਦ ਭੀ ਆਤਮਕ ਉਨਤੀ ਹਰ ਮਨੁਖ ਦਾ ਨਿਜੀ ਸਾਧਨ ਹੀ ਸੀ ਭਾਵੇਂ ਗੁਰੂ ਦੀਆਂ ਸੰਗਤਾਂ ਦਾ ਸਥਾਪਨਾ ਹਿੰਦੂ ਅਤੇ ਬੋਧੀ ਆਦਿ ਵਿਚਾਰ ਧਾਰਾ ਉਪਰ ਇਕ ਬੜੀ ਵਡੀ ਵਾਧੇ ਵਾਲੀ ਗੱਲ ਸੀ। ਵਡੀਆਂ ੨ ਸੰਗਤਾਂ ਦੇ ਕੇਂਦਰ ਅਸਥਾਨ ਯਥਾ ਹਰਿਮੰਦਰ ਸਾਹਿਬ ਅੰਮ੍ਰਿਤਸਰ, ਤਰਨਤਾਰਨ, ਗੋਇੰਦਵਾਲ, ਕੀਰਤਪੁਰ ਆਦਿਕ ਭੀ ਕਾਇਮ ਕੀਤੇ ਗਏ ਸਨ ਅਤੇ ਸੰਗਤਾਂ ਦੇ ਜੋੜ ਮੇਲਿਆਂ ਦਾ ਹੋਣਾ ਭੀ ਆਮ ਹੋ ਚੁਕਾ ਸੀ ਪਰ ਗੁਰੂ ਅਤੇ ਸਿਖ ਦਾ ਸੰਬੰਧ ਇਕ ਆਦਰਸ਼ਕ ਕੇਂਦ ਅਤੇ ਉਸ ਆਦਰਸ਼ ਦੇ ਰਾਹ ਤੁਰਦੇ ਪੰਧਾਊ ਵਾਲਾ ਹੀ ਸੀ। ਗੁਰੂ ਜੋਤਿ ਵਾਸਤਵ ਰੂਪ ਵਿਚ ਓਹ ਸਚ ਦਾ ਪ੍ਰਕਾਸ਼ ਸੀ ਅਤੇ ਹਰ ਸਿਖ ਇਸ ਪ੍ਰਕਾਸ਼ ਤੋਂ ਵਰੋਸਾਇਆ ਜਾਂਣ ਲਈ ਗੁਰੂ ਚਰਣਾਂ ਦੀ ਛੋਹ ਜਾਂ ਚਰਣ ਪਾਹੁਲ ਪ੍ਰਾਪਤ ਕਰਣ ਦਾ ਆਸਵੰਦ ਸੀ। ਭਾਈ ਗੁਰਦਾਸ ਜੀ ਗੁਰੂ ਅਤੇ ਸਿਖ ਦੇ ਇਸ ਸੰਬੰਧ ਨੂੰ ਇਉਂ ਦਸਦੇ ਹਨ :

'ਚਰਣ ਧੋਇ ਰਹਿਰਾਸ ਕਰ ਚਰਣਾਮ੍ਰਿਤ ਗੁਰ ਸਿਖਾਂ ਪਿਲਾਯਾ'

ਵਿਅਕਤੀ ਗਤ ਰੂਪ ਵਿਚ ਕੋਟੀ ਟਾਂਵਾ ਸਿਖ–'ਕੋਟਨ ਮੈਂ ਕਿਨਹੂ ਗੁਰਮੁਖ ਹੋਇ ਪਛਾਨਾ' ਗੁਰੂ ਜੋਤਿ ਨਾਲ ਨਿਜੀ ਤੌਰ ਅਭੇਦ ਹੋ ਕੇ ਭਾਈ ਲਹਿਣਾ ਜੀ ਵਾਂਙ ਗੁਰੂ ਅੰਗਦ ਦੇਵ ਤਾਂ ਬਣ ਜਾਂਦਾ ਸੀ ਪਰ ਜਮਾਇਤੀ ਤੌਰ ਸੰਗਠਤ ਰੂਪ ਵਿਚ ਅਜੇਹੀ ਪ੍ਰਾਪਤੀ ਦਾ ਹਾਲਾ ਫੁਰਨਾ ਭੀ ਨਹੀਂ ਸੀ। ਵੈਸੇ ਇਹ ਮਾਮੂਲੀ ਗੱਲ ਭੀ ਨਹੀਂ ਸੀ ਕਿ ਸਾਰੇ ਸਿਖ (ਸਚ ਦੇ ਢੂੰਡਾਊ) ਸਮੁਚੇ ਤੌਰ ਗੁਰੂ ਜੋਤਿ ਜਾਂ ਸਚ ਕੇ ਪ੍ਰਕਾਸ਼ ਨਾਲ ਅਭੇਦ ਹੋ ਜਾਣ। ਸੁਚ ਵਿਚ ਅਭੇਦ ਹੋਣ ਲਈ ਸਚ ਜੇਹਾ ਹੋ ਜਾਣਾ ਜ਼ਰੂਰੀ ਸੀ। ਕੋਈ ਚੀਜ਼ ਕਿਸੇ ਦੂਜੀ ਨਾਲ ਤਦੋਂ ਹੀ ਅਭੇਦ ਹੋ ਸਕਿਆ ਕਰਦੀ ਹੈ ਜਦੋਂ ਓਹ

ਉਸ ਜੇਹੀ ਹੀ ਹੋ ਜਾਵੇ, ਯਾਨਿ ਆਪਨਾ ਨਿਜ ਸਰੂਪ ਗਵਾ ਦੇਵੇ, ਆਪਨੀ ਪਹਿਲੀ ਹੋਂਦ ਨੂੰ ਉਕਾ ਹੀ ਖਤਮ ਕਰ ਦੇਵੇ ਜਾਂ ਮਰ ਜਾਵੇ।

ਗੁਰੂ ਗੋਬਿੰਦ ਸਿੰਘ ਸਾਹਿਬ ਦੋ ਗਲਾਂ ਕਰਨੀਆਂ ਚਾਹੁੰਦੇ ਸਨ, ਪਹਿਲੀ ਇਹ ਕਿ ਹਰ ਸਿਖ ਵਿਅਕਤੀ ਤੌਰ ਅਪਨਾ ਆਪ ਗਵਾ ਦੇਵੇ, ਦੂਜੀ ਇਹ ਕਿ ਆਪਾ ਗਵਾਉਣ ਵਾਲਿਆਂ ਦੀ ਵਖਰੀ ਜਮਾਤ ਖੜੀ ਹੋ ਜਾਵੇ। ਆਪਾ ਗਵਾਂ ਦੇਣ ਵਾਲੇ ਇਕੱਲੇ ੨ ਸਚ ਦੇ ਪੰਧਾਊ ਸਿਖ ਤਾਂ ਸੰਨ 1539 ਜਦੋਂ ਸਭ ਤੋਂ ਪਹਿਲੋਂ ਭਾਈ ਲਹਿਣਾ ਜੀ ਇਸ ਪਰਖ ਵਿਚ ਪੂਰੇ ਉਤਰੇ, ਤੋਂ ਲੋੜ ਪੈਣ ਤੇ ਪ੍ਰਗਟ ਹੁੰਦੇ ਰਹੇ ਸਨ ਪਰ ਗੁਰੂ ਗੋਬਿੰਦ ਸਿੰਘ ਇਸ ਇਕਲੇ ਇਕਲੇ ਵਾਲੀ ਪਰਖ ਤੋਂ ਅਗਾਹਾਂ ਜਾਣਾ ਚਾਹੁੰਦੇ ਸਨ। ਆਪ ਪੁਗੇ ਹੋਏ ਮਰਜੀਊੜਿਆਂ ਦੀ ਜਮਾਤ ਖੜੀ ਕਰਨਾ ਚਾਹੁੰਦੇ ਸਨ। ਫਿਰ ਆਪ ਦਾ ਵਿਚਾਰ ਸੀ ਕਿ ਸਚ ਦੇ ਪਾਂਧੀ ਹਮੇਸ਼ਾਂ ਪਾਂਧੀ ਹੀ ਨਾ ਰਹਿਣ-(ਭਾਵੇਂ ਪਾਂਧੀ ਹੋਣਾ ਭੀ ਬਹੁਤ ਵਡੀ ਗੱਲ ਹੈ) ਬਲਕਿ 'ਪੁਗ ਖੜੋਵਨ' ਦੀ ਦਸ਼ਾ ਅੰਦਰ ਚਲੇ ਜਾਣ। ਜੋ ਪਾਂਧੀ ਹੈ ਕਿਸੇ ਸਮੇਂ ਰਾਹੋਂ ਖੁੰਝ ਭੀ ਸਕਦਾ ਹੈ ਜਿਸ ਤਰ੍ਹਾਂ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਸਮੇਂ ਕਈ ਪਾਂਧੀ (ਗੁਰੂ ਕੇ ਸਿਖ) ਉਥੇ ਮੌਜੂਦ ਸਨ ਪਰ ਜਦੋਂ ਸਮਾਂ ਆਇਆ ਤਾਂ ਓਹ ਰਾਹੋਂ ਖੁੰਝ ਗਏ ਅਤੇ ਸਿਖ ਹੋਣ ਤੋਂ ਇਨਕਾਰੀ ਹੋ ਗਏ। ਗੁਰੂ ਗੋਬਿੰਦ ਸਿੰਘ ਅਜੇਹੇ ਪੂਰਨ ਪੁਰਸ਼ਾਂ ਦੀ ਜਮਾਇਤ ਖੜੀ ਕਰ ਦੇਣਾ ਚਾਹੁੰਦੇ ਸਨ ਜੋ 'ਤਨ ਮਨ ਧਨ ਸਭ ਸਉਪ ਗੁਰ ਕਉ' ਗੁਰੂ ਜੇਹੇ ਹੀ ਹੋ ਗਏ ਹੋਣ ਜਿਨ੍ਹਾਂ ਦੀ ਗੁਰੂ ਪ੍ਰਤੀ ਸਉਂਪਨਾ (Commitment) ਇਸ ਅਵਸਥਾ ਦੀ ਹੋਵੇ ਕਿ ਉਨ੍ਹਾਂ ਦਾ ਉਸ ਤੋਂ ਪਿਛੇ ਹਟਣਾ ਸੰਭਵ ਹੀ ਨਾ ਰਹੇ। ਸੋ ਗੁਰੂ ਨੇ ਤਲਵਾਰ ਧੂਹੀ ਅਤੇ ਸਿਖਾਂ (ਗੁਰੂ ਰਸਤੇ ਦੇ ਪੰਧਾਊਆਂ) ਨੂੰ ਸਾਫ ਲਫਜ਼ਾਂ ਵਿਚ ਕਿਹਾ 'ਮੈਂ ਅਜ ਤੁਹਾਡੇ ਸਿਰ ਕਟਣ ਲਈ ਆਇਆ ਹਾਂ-ਆਉ ਝੁਕਾਓ ਸਿਰ ਮੇਰੀ ਤਲਵਾਰ ਹੇਠ-ਤੁਸੀਂ ਦੋ ਸੌ ਵਰੇ, ਮੇਰੀ ਨਿਘੀ ਗੋਦ ਖੇਡੇ ਤੇ ਇਸ ਦਾ ਸੁਖ ਮਾਣਿਆ ਹੈ, ਅਜ ਲੋੜ ਹੈ ਤੁਹਾਡੇ ਸਿਰਾਂ ਦੀ, ਜਿਨ੍ਹਾਂ ਦੀ ਨੀਂਹ ਉਪਰ ਮੈਂ ਓਹ ਅਦੁਤੀ ਮਹਿਲ ਉਸਾਰਨਾ ਹੈ ਜਿਸ ਦੇ ਲਈ ਮੇਰੇ ਪ੍ਰਭੂ ਨੇ ਮੈਨੂੰ ਇਥੇ ਭੇਜਿਆ ਹੈ ਸੋ ਆਓ ਭੇਟਾ ਕਰੋ ਅਪਨੇ ਸੀਸ, ਅਜ ਮੇਰੀ ਖੁਸ਼ੀ ਤੁਹਾਡੇ ਸੀਸ ਕਟੱਣ ਵਿਚ ਹੈ'।

ਵਡੀ ਕਰੜੀ ਮੰਗ ਸੀ, ਭਾਵੇਂ ਸਿਖੀ ਦੇ ਰਾਹ ਪਰ ਤੁਰਦਿਆਂ ਦੋ ਸੌ ਸਾਲ

ਬੀਤ ਗਏ ਸਨ ਪਰ ਏਨੀ ਕਠਨ ਤੇ ਭਿਆਣਕ ਗੱਲ ਨਾ ਕਦੀ ਪਹਿਲੋਂ ਵਾਪਰੀ ਸੀ ਅਤੇ ਨਾ ਸਿਖ ਅਜੇਹੀ ਮੰਗ ਕੀਤੇ ਜਾਣ ਦੀ ਕਦੀ ਆਸ ਕਰਦੇ ਸਨ– ਸਭ ਠਠੰਬਰ ਗਏ । ਭਾਵੇਂ ਆਪਣਾ ਆਪ ਮਾਰ ਕੇ ਗੁਰੂ ਦੀ ਸੇਵਾ ਵਿਚ ਤਨੋ ਮਨੋ ਜੁਟੇ ਰਹਿਣਾ–'ਆਪ ਗਵਾਇ ਸੇਵਾ ਕਰੇ'–ਤਾਂ ਸਿਖ ਜਾਣਦੇ ਸਨ ਪਰ ਆਪਣੀ ਸਰੀਰਕ ਹੋਂਦ ਨੂੰ ਖਤਮ ਕਰਨਾ ਬੜੀ ਕਠਨ ਘਾਲ ਸੀ । ਭਾਵੇਂ ਗੁਰੂ ਨਾਨਕ ਨੇ ਭੀ 'ਸਿਰ ਧਰ ਤਲੀ ਗਲੀ ਮੇਰੀ ਆਉ' ਦੀ ਵੰਗਾਰ ਪਾਈ ਸੀ ਅਤੇ ਗੁਰੂ ਅਰਜਨ ਦੇਵ ਜੀ ਨੇ ਭੀ ਸਿਖਾਂ ਪ੍ਰਤੀ ਸਪਸ਼ਟ ਤੌਰ ਕਿਹਾ ਸੀ :

'ਪਹਿਲਾ ਮਰਨ ਕਬੂਲ ਜੀਵਨ ਕੀ ਛਡ ਆਸ
ਹੋਹ ਸਭਨ ਕੀ ਰੇਣਕਾ ਤਉ ਆਉ ਹਮਾਰੇ ਪਾਸ'

ਪਰ ਸਿਧਾ ਸਿਧਾ ਤਲਵਾਰ ਹੇਠ ਸਿਰ ਝੁਕਾ ਦੇਣ ਦੀ ਮੰਗ ਅਜ ਤਕ ਨਹੀਂ ਹੋਈ ਸੀ, ਇਹ ਅਖੀਰਲੀ ਗੱਲ ਸੀ, ਇਹ ਸਿਖੀ ਦੀ ਖੇਡ ਅੰਦਰ ਪੁੱਗ ਖਲੋਣ ਦੀ ਗੱਲ ਸੀ । ਇਹ ਨਿਰਾ ਗੁਰੂ ਦੀ ਸਿਖਿਆ ਅਨੁਸਾਰ ਜੀਵਨ ਬਣਾਉਣਾ ਨਹੀਂ ਸੀ, ਬਲਕਿ ਸਿਖਿਆ ਅਧੀਨ ਮਨੁਖਾ ਜੀਵਨ ਦਾ ਅੰਤ ਕਰ ਲੈਣਾ ਸੀ, ਜਿਥੇ ਪੁਜ ਕੇ ਨਿਰਾ ਮੈਂ ਮੇਰੀ ਦੀ ਹੰਗਤਾ ਦੇ ਇਹਸਾਸ ਨੇ ਹੀ ਖਤਮ ਨਹੀਂ ਸੀ ਹੋਣਾ ਸਗੋਂ ਜਿਸ ਹੋਂਦ ਵਿਚੋਂ ਅਜੇਹੇ ਇਹਸਾਸ ਪੈਦਾ ਹੁੰਦੇ ਸਨ ਉਸ ਹੋਂਦ ਦੇ ਖਾਤਮੇ ਦਾ ਸਵਾਲ ਸੀ । ਇਹ ਸਿਖ ਸ਼ਬਦ ਦੇ ਅਰਥ ਭਾਵ (Connotation) ਤੋਂ ਭੀ ਬਹੁਤ ਅਗੇ ਲੰਘ ਜਾਣਾ ਸੀ । ਇਥੇ ਪੁਜਣ ਮਗਰੋਂ ਮਨੁਖ ਨੇ ਪੰਧਾਉ ਦੀ ਦਸ਼ਾ ਤੋਂ ਨਿਕੱਲ ਕੇ ਪੁੱਗ ਖੜੋਤੇ ਮਨੁਖ ਦੀ ਦਸ਼ਾ ਵਿਚ ਚਲੇ ਜਾਣਾ ਸੀ ।

ਇਸ ਤੋਂ ਭੀ ਵਡੀ ਮੁਸ਼ਕਲ ਇਹ ਸੀ ਕਿ ਗੁਰੂ ਦੀ ਤਸੱਲੀ ਇਕ ਅਧ ਪੁੱਗ ਖੜੋਤੇ ਮਨੁਖ ਨਾਲ ਨਹੀਂ ਸੀ ਹੁੰਦੀ ਗੁਰੂ ਪੁੱਗੇ ਮਨੁਖਾਂ ਦੀ ਜਮਾਤ ਵੇਖਣ ਦਾ ਅਭਲਾਸ਼ੀ ਸੀ । ਸੋ ਗੁਰੂ ਨੇ ਵਾਰ ਵਾਰ ਸਿਖਾਂ ਦੇ ਸਿਰ ਦੀ ਮੰਗ ਕੀਤੀ ਅਤੇ ਜਦੋਂ ਉਤੋ ਅੜੁਤੀ ਪੰਜ ਸੀਸ ਭੇਟ ਲੈ ਚੁਕਾ ਤਾਂ ਗੁਰੂ ਨੂੰ ਨਿਸਚਾ ਹੋ ਗਿਆ ਕਿ ਸਿਖ ਇਸ ਸਿਰ ਧੜ ਦੀ ਬਾਜ਼ੀ ਅੰਦਰ ਡੋਲਣਗੇ ਨਹੀਂ, ਅਤੇ ਜਿਤਨੇ ਸਿਰ ਭੀ ਉਹ ਚਾਹੁਣਗੇ ਪੇਸ਼ ਹੋ ਜਾਣਗੇ । ਸੋ ਆਪ ਨੇ ਕੇਵਲ ਪੰਜ ਸਿਰਾਂ ਤੇ ਇਕਤਫਾ (ਬਸ) ਕਰ ਦਿਤੀ ।

ਥੋੜਾ ਜਿਹਾ ਸੋਚਣ ਤੋਂ ਸਮਝ ਆ ਜਾਵੇਗੀ ਕਿ ਜਿਸ ਨੇ ਅਪਨਾ ਸੀਸ ਅਰਪ ਦਿਤਾ ਉਸਦਾ ਅਪਨਾ ਕੁਝ ਭੀ ਨਾ ਰਿਹਾ। ਸਰੀਰਕ ਨੁਕਤਾ ਨਿਗਾਹ ਤੋਂ ਮਨੁਖ ਦਾ ਸਿਰ ਹੀ ਉਸ ਦੀ ਸਾਰੀ ਸੋਚ (Thinking) ਸਾਰੇ ਇਹਸਾਸ (Feelings) ਸਾਰੇ ਕੰਮ ਕਾਰਾਂ (Activities) ਦਾ ਧੁਰਾ ਹੈ. ਮੈਂ ਮੇਰੀ ਅਪਨੱਤ ਦੇ ਸਮੁਚੇ ਇਹਸਾਸ ਦਾ ਕੇਂਦਰ ਦਿਮਾਗ ਹੀ ਹੈ। ਜਿਸ ਦਾ ਸੀਸ ਅਰਪਿਆ ਗਿਆ ਉਸ ਦੀ ਅਪਨੱਤ ਉਸ ਵਿਚ ਸਮਾਗਈ ਜਿਸ ਨੂੰ ਸੀਸ ਅਰਪਣ ਹੋਇਆ ਸੀ। ਇਉਂ ਗੁਰੂ ਨੂੰ ਸੀਸ ਭੇਟ ਕਰਨ ਵਾਲੇ ਪੰਜ ਸਿਖਾਂ ਦਾ ਆਪਨਾ ਕੁਝ ਭੀ ਨਾ ਰਿਹਾ, ਉਹ ਗੁਰੂ ਦੇ ਹੋ ਗਏ-ਓਹ 'ਖਾਲਸਾ' ਹੋ ਗਏ ('ਖਾਲਸਾ' ਦੇ ਅਰਥ ਓਹ ਜਗੀਰ ਜਾਇਦਾਦ ਜਾਂ ਹੋਂਦ ਹੈ ਜੋ ਪਤਾਸ਼ਾਹ ਦੀ ਹੋ ਜਾਵੇ-ਜਿਸ ਨੂੰ ਪਾਤਸ਼ਾਹ ਜਿਵੇਂ ਚਾਹੇ ਵਰਤੇ, ਦੇਵੇ ਲਵੇ, ਜਿਸ ਨੂੰ ਹੋਰ ਕਿਸੇ ਦੀ ਕਾਣ ਨਾ ਹੋਵੇ) ਓਹ, ਜੋ ਇਸ ਤੋਂ ਪਹਿਲੋਂ ਗੁਰੂ ਦੇ ਦਰਸਾਏ ਰਾਹ ਤੇ ਤੁਰਣ ਵਾਲੇ ਪਾਂਧੀ ਸਨ, ਗੁਰੂ ਵਾਲੇ ਸਨ, (ਅਥਵਾ ਗੁਰੂ ਅਤੇ ਸਿਖ ਦੋ ਸਨ) ਆਪਨਾ ਸੀਸ ਗੁਰੂ ਨੂੰ ਅਰਪ ਕੇ ਨਿਰਾ 'ਗੁਰੂ ਵਾਲੇ' ਨਾ ਰਹੇ ਬਲਕਿ 'ਗੁਰੂ ਕੇ' ਹੋ ਗਏ-ਗੁਰੂ ਵਿਚ ਸਮੋਇ ਗਏ, ਓਹ 'ਗੁਰੂ ਸਿਖੁ ਸਿਖੁ ਗੁਰੂ ਹੈ ਏਕੋ' [ਆਸਾ] ਹੋ ਗਏ।

'ਗੁਰੂ ਕੇ' ਬਣਨ ਦਾ ਸਾਧਨ 'ਸੀਸ ਅਰਪਣਾ' ਸੀ। ਹੁਣ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਾਮ੍ਹਣੇ ਇਹ ਸਵਾਲ ਸੀ ਕਿ ਬਾਕੀ ਦੇ ਹਜ਼ਾਰਾਂ ਸਿਖ ਜੋ ਉਥੇ ਜੁੜੇ ਸਨ ਜਾਂ ਉਸ ਸਮੇਂ ਉਥੇ ਨਹੀਂ ਆ ਸਕੇ ਸਨ, ਜਾਂ ਹੋਰ ਅਨਗਿਣਤ ਮਨੁਖ ਜੋ ਆਉਣ ਵਾਲੇ ਸਮੇਂ ਵਿਚ ਸਿਖੀ ਦੇ ਮਾਰਗ ਤੇ ਤੁਰਣਗੇ, ਓਹ 'ਗੁਰੂ ਕੇ' ਕਿਵੇਂ ਬਣਨਗੇ। ਕੀ ਹਰ ਵਾਰ ਅਤੇ ਹਰ ਸਿਖ ਨੂੰ ਗੁਰੂ ਸੀਸ ਭੇਟ ਕਰਨ ਦੀ ਵਿੰਗਾਰ ਪਾਇਗਾ ? ਇਹ ਗੱਲ ਤ੍ਰੈ ਕਾਲ ਕੀਤੀ ਜਾਣੀ ਸੰਭਵ ਨਹੀਂ ਸੀ। ਦੂਜੇ (Secondly) ਗੁਰੂ ਨੂੰ ਇਹ ਪੰਜ ਸੀਸ ਭੇਟ ਲੈ ਕੇ ਨਿਸਚਾ ਹੋ ਗਿਆ ਸੀ ਕਿ ਦੋ ਸੌ ਸਾਲ ਦੀ ਅਣਥਕ ਘਾਲਨਾ ਨੇ ਹੁਣ ਸਮੁਚੇ ਤੌਰ ਸਿਖਾਂ ਨੂੰ ਗੁਰੂ ਕਾ' ਬਣ ਜਾਣ ਦੀ ਯੋਗਤਾ ਦੇ ਦਿਤੀ ਸੀ ਹੁਣ ਓਹ 'ਡਿਗੈ ਨਾ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ' [ਧਿਨਾਸਰੀ] ਸੋ ਆਪ ਨੇ ਆਪਨੇ ਦਇਆਲ ਹੋਣ ਦੇ ਬਿਰਦ ਨੂੰ ਪਾਲਦੇ ਹੋਇ ਹਰ ਸਿਖ ਨੂੰ ਖਾਲਸਾ (ਗੁਰੂ ਕਾ) ਬਨਣ ਲਈ ਅਤਿ ਕਰੜੇ ਇਮਤਿਹਾਨ ਵਿਚ ਪਾਉਣ ਦੀ ਬਜਾਏ ਸੌਖਾ ਰਸਤਾ ਉਲੀਕ ਦਿਤਾ।

ਜੋ ਪੰਜ ਸਿਖ ਗੁਰੂ ਦੀ ਵੰਗਾਰ (Call) ਤੇ ਆਪਨਾ ਆਪ ਮਾਰ ਕੇ 'ਗੁਰੂ ਕੇ' ਬਣੇ ਸਨ ਪਹਿਲੋਂ ਗੁਰੂ ਜੀ ਨੇ ਉਨ੍ਹਾਂ ਨੂੰ ਅਮਰ ਕਰਨ ਅਥਵਾ ਸਦੀਵੀ ਜੀਵਨ ਦੇਣ ਲਈ ਅੰਮ੍ਰਤ–ਆਬੇ ਹਯਾਤ (Elixir) ਦੇ ਉਪਜਾਉਣ ਦੀ ਬਿਧ ਬਣਾਈ। ਹਿੰਦੂ ਮਿਥਹਾਸ ਅਨੁਸਾਰ ਕਿਸੇ ਪੁਰਾਤਨ ਕਾਲ ਵਿਚ ਦੇਵਤਿਆਂ ਅਤੇ ਦੈਂਤਾਂ ਨੇ ਸੁਮੇਰ ਪਰਬਤ ਦਾ ਮਧਾਣਾ ਬਣਾ ਕੇ ਸਮੁੰਦਰ ਰਿੜਕਿਆ ਤਾਂ ਉਸ ਵਿਚੋਂ ਚੌਦਾਂ ਰਤਨ ਨਿਕਲੇ ਜਿਨ੍ਹਾਂ ਵਿਚੋਂ ਸਭ ਤੋਂ ਅਮੋਲਕ ਰਤਨ ਅੰਮ੍ਰਤ ਸੀ। ਅਥਵਾ ਅੰਮ੍ਰਤ ਐਸਾ ਮਹਾਨ ਪਦਾਰਥ ਸੀ ਜਿਸ ਦੀ ਪ੍ਰਾਪਤੀ ਲਈ ਦੁਨੀਆਂ ਦੀਆਂ ਸਾਰੀਆਂ ਦੈਵੀ ਅਤੇ ਅਦੈਵੀ ਸ਼ਕਤੀਆਂ ਨੂੰ ਸੁਮੇਰ ਪਹਾੜ ਜਹੇ ਮਧਾਣੇ ਨਾਲ ਵਿਸ਼ਾਲ ਸਮੁੰਦਰ ਨੂੰ ਰਿੜਕਣਾ ਪਿਆ ਸੀ। ਇਹ ਅੰਮ੍ਰਤ ਸਮੁਚੀ ਮਨੁਖਤਾ ਦਾ ਅਖੀਰਲਾ ਸਹਾਰਾ ਹੈ ਕਿਉਂਕਿ ਇਹ ਮਨੁਖ ਦੀ ਕਾਇਆ ਕਲਪ ਕਰ ਕੇ ਉਸ ਨੂੰ ਅਬਦੀ ਜੀਵਨ ਬਖਸ਼ ਦੇਣ ਦੀ ਸਮਰਥਾ ਰਖਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਸਰਬ ਲੋਹ ਦੇ ਬਾਟੇ ਅਤੇ ਖੰਡੇ ਦੀ ਰਗੜ (ਸ਼ਕਤੀ) ਨੂੰ ਰਬੀ ਬਾਣੀ ਦੀ ਮਧੁਰ ਧੁਨ (ਭਗਤੀ) ਨਾਲ ਇਕ ਸੁਰ ਕਰਕੇ ਅਜਿਹਾ ਅਮੋਲ ਅੰਮ੍ਰਤ (Elixir) ਨਵੇਂ ਸਿਰਿਉਂ ਪ੍ਰਗਟ ਕੀਤਾ ਜੋ ਇਸ ਦੇ ਛਕਣ ਵਾਲਿਆਂ ਦੀ ਵਾਹਿਗੁਰੂ ਨਾਲ ਸਾਂਝ ਅਤੇ ਇਕ ਸੁਰਤਾ ਪੈਦਾ ਕਰਦਾ ਹੈ। ਪ੍ਰਸ਼ਨ ਪ੍ਰਸ਼ਨਾ ਨਾਮ ਦੀ ਪੁਸਤਕ ਵਿਚ ਸ੍ਰ. ਕਪੂਰ ਸਿੰਘ ਇਸ ਦਾ ਵਰਨਣ ਇਉਂ ਕਰਦਾ ਹੈ : 'Amrit is the only object which possesses the powers of transmutation and immortalisation-it is this Amrit which is final hope of mankind-and it was this Amrit which the Guru re-discovered, the Amrit of Communion and unison with God.'

ਇਉਂ ਪ੍ਰਗਟ ਕੀਤਾ ਅੰਮ੍ਰਤ ਗੁਰੂ ਜੀ ਨੇ ਉਨ੍ਹਾਂ ਪੰਜ ਸਿਖਾਂ ਨੂੰ ਛਕਾਇਆ ਪੰਜ ੨ ਚੁਲੇ ਹਰ ਕਿਸੇ ਨੂੰ ਛਕਾਏ, ਪੰਜ ੨ ਛਟੇ ਹਰ ਕਿਸੇ ਦੇ ਨੇਤਰਾਂ ਤੇ ਦਿਤੇ ਅਤੇ ਪੰਜ ੨ ਵਾਰ ਹੀ ਇਹ ਅੰਮ੍ਰਤ ਉਨ੍ਹਾਂ ਦੇ ਸਿਰ ਦੇ ਕੇਸਾਂ ਵਿਚ ਚੋਇਆ ਅਤੇ ਹਰ ਪੰਜ ਚੁਲਿਆਂ, ਪੰਜ ਛਟਿਆ ਅਤੇ ਪੰਜ ਚੋਇਆਂ ਨਾਲ ਪੰਜ ੨ ਵਾਰ

ਹੀ 'ਵਾਹਿਗੁਰੂ ਜੀ ਕਾ ਖਾਲਸਾ-ਵਾਹਿਗੁਰੂ ਜੀ ਕੀ ਫਤਹ' ਦਾ ਉਨ੍ਹਾਂ ਪਾਸੋਂ, ਉਚਾਰਨ ਕਰਵਾਇਆ । ਵਾਰ ੨ ਉਨ੍ਹਾਂ ਪਾਸੋਂ ਇਹ ਕਹਾਉਣ ਦਾ ਭਾਵ ਉਨ੍ਹਾਂ ਨੂੰ ਇਹ ਦ੍ਰਿੜ ਕਰਾਉਣਾ ਸੀ ਕਿ ਓਹ ਹੁਣ ਵਾਹਿਗੁਰੂ ਦੇ ਹੋ ਗਏ ਹਨ, ਉਨ੍ਹਾਂ ਨੂੰ ਵਾਹਿਗੁਰੂ ਤੋਂ ਬਿਨਾਂ ਹੁਣ ਕਿਸੇ ਦੀ ਕਾਣ ਨਹੀਂ ਰਹੀ, ਓਹ ਕੇਵਲ ਵਾਹਿਗੁਰੂ ਨੂੰ ਹੀ ਅਪਨਾ ਹੁਕਮ ਕਰਤਾ ਤੇ ਮਾਲਕ ਜਾਨਣ ਅਤੇ ਉਸ ਦੀ ਤਾਬੇਦਾਰੀ ਕਰਨ । ਓਹ ਵਾਹਿਗੁਰੂ ਜੀ ਕੇ ਖਾਲਸਾ ਹਨ । ਉਨ੍ਹਾਂ ਪੰਜਾਂ ਨੂੰ ਹੁਣ ਗੁਰੂ ਜੀ ਨੇ ਸਿੰਘ ਦਾ ਨਾਮ ਦਿਤਾ ਅਥਵਾ ਦਇਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ, ਸਾਹਬ ਸਿੰਘ । ਓਹ ਪੰਜ ਜੋ ਇਸ ਤੋਂ ਪਹਿਲੋਂ ਸਿਖ ਸਨ ਜਦੋਂ 'ਗੁਰੂ ਕੇ' ਹੋ ਗਏ, ਤਾਂ ਗੁਰੂ ਗੋਬਿੰਦ ਸਿੰਘ ਦੇ ਅੰਮ੍ਰਤ ਨੇ ਉਨ੍ਹਾਂ ਨੂੰ ਸਿੰਘ ਕਰ ਦਿਤਾ । ਸ੍ਰ. ਕਪੂਰ ਸਿੰਘ ਦੀ ਪੁਸਤਕ ਪ੍ਰਾਸ਼ਰਾਪ੍ਰਸ਼ਨਾ ਅਨੁਸਾਰ ਗੌਤਮ ਬੁਧ ਜੀ ਭਿਖਸ਼ੂਆਂ ਪ੍ਰਤੀ 'ਸਿੰਘ' ਸ਼ਬਦ ਦੀ ਵਿਆਖਿਆ ਕਰਦੇ ਹੋਏ ਦਸਦੇ ਹਨ ਕਿ ਇਸ ਤੋਂ ਭਾਵ ਓਹ ਮਨੁਖ ਹੈ ਜਿਸ ਨੇ ਸਚ ਦੀ ਪ੍ਰਾਪਤੀ ਕਰ ਲਈ ਹੈ (Truth-finder), ਜੋ ਪੂਰਨ ਪੁਰਸ਼ (Perfected one) ਹੈ ਜੋ ਬੁੱਧ (a fully awakened one) ਹੋ ਗਿਆ ਹੈ । ਸਿੰਘ ਉਹ ਹੈ ਜੋ ਆਪਣੇ ਨਿਸ਼ਾਨੇ (goal) ਤੇ ਪੁਜ ਚੁਕਾ ਹੈ, ਜਿਸਨੂੰ ਆਪੇ ਦੀ ਪੂਰੀ ਸੋਝੀ ਹੋ ਗਈ ਹੈ ਯਾਨਿ ਜਿਸ ਦੀ ਹਉਮੈ (ego) ਖਤਮ ਹੋ ਗਈ ਹੈ ਅਤੇ ਜਿਸ ਦੇ ਅੰਦਰ ਰਬੀ ਪ੍ਰਕਾਸ਼ ਹੋ ਚੁਕਾ ਹੈ । ਗੁਰੂ ਗੋਬਿੰਦ ਸਿੰਘ ਜੀ ਆਪਣੇ ਸ਼ਬਦਾਂ ਵਿਚ ਵੀ ਸਿੰਘ ਤਥਾ ਖਾਲਸਾ ਬਾਰੇ ਇਉਂ ਕਹਿੰਦੇ ਹਨ :

ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਸਾ ਤਾਹਿ ਨਿਖਾਲਸ ਜਾਨੈ ।

ਸੋ ਇਹ ਸੀ ਭਾਵ ਸਿਖ ਨੂੰ ਸਿੰਘ ਬਨਾਏ ਜਾਣ ਦਾ । ਅਜੇਹੇ ਪੂਰਨ ਹੋ-ਚੁਕੇ ਪੁਰਖਾਂ ਲਈ ਹੀ ਸਤਿਗੁਰੂ ਨਾਨਕ ਦੇਵ ਜੀ ਨੇ 'ਪੰਚ' ਸ਼ਬਦ ਵਰਤਦੇ ਹੋਏ ਕਿਹਾ ਸੀ 'ਪੰਚ ਪਰਵਾਣ ਪੰਚ ਪਰਧਾਨ' । ਉਹ ਇਕੱਲੇ ੨ 'ਸਿੰਘ' ਅਥਵਾ perfected and fully awakened) ਸੰਪੂਰਨ ਤੇ ਪੂਰੇ ਤੌਰ ਜਾਗੇ ਹੋਏ ਸਨ ਪਰ ਸੰਗਠਤ ਤੌਰ ਤੇ ਉਹ ਪੰਜ 'ਖਾਲਸਾ' ਸਨ । ਫਿਰ ਜਿਸ ਪੰਜ ਮਨੁਖੀ ਸਰੀਰਾਂ ਤੇ ਸਮਿਲਤ ਸੰਗਠਤ ਸਰੂਪ ਨੂੰ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਕਿਹਾ, ਪਰਵਾਣ ਹੋਇ ਹੋਣਾ ਅਰ ਪਰਧਾਨ ਹੋਣਾ ਉਸ ਦੇ ਵਿਸ਼ੇਸ਼ ਗੁਣ ਸਨ । ਓਹ ਸਭ ਦੇ ਸਿਰ ਦਾ ਸਾਹਿਬ ਸਨ, ਪਰ ਐਸਾ ਸਾਹਿਬ ਜਿਸ ਦੇ ਅੰਦਰ ਦਇਆ (Compassion) ਧਰਮ

(Dutifulness) ਹਿੰਮਤ (Bravery) ਅਤੇ ਮੁਹਕਮਤਾ (Imperturbability) ਦੇ ਗੁਣ ਸਮਾਏ ਹੋਏ ਸਨ। ਓਹ ਦਇਆਵਾਨ ਸੀ, ਉਸ ਨੂੰ ਸਾਹਿਬ ਹੋਣ ਦੀ ਹੈਸੀਅਤ ਵਿਚ ਆਪਣੇ ਫਰਜ਼ ਤੇ ਜ਼ਿਮੇਵਾਰਿਆਂ ਦੀ ਪੂਰੀ ਪਛਾਣ ਸੀ ਜਿਨ੍ਹਾਂ ਨੂੰ ਪੂਰਾ ਕਰਨ ਲਈ ਉਸ ਦੇ ਅੰਦਰ ਹਿੰਮਤ, ਦ੍ਰਿੜਤਾ ਅਤੇ ਅਡੋਲਤਾ ਸੀ। ਦੋ ਸੌ ਸਾਲ ਪਹਿਲਾਂ ਗੁਰੂ ਨਾਨਕ ਨੇ 'ਪੰਚ ਪਰਧਾਨ' ਕਹਿ ਕੇ ਜਿਸ ਸੰਪੂਰਨ ਰੂਪ ਦੀ ਉਲੀਕਨਾ ਕੀਤੀ ਸੀ ਓਹ ਏਨੀਆਂ ਲੰਮੀਆਂ ਅਤੇ ਕਰੀੜਆ ਘਾਲਣਾ ਪਿਛੋਂ ਖਾਲਸਾ ਸਰੂਪ ਵਿਚ ਪਰਗਟ ਹੋ ਗਿਆ ਸੀ ਜਿਸ ਲਈ ਗੁਰੂ ਗੋਬਿੰਦ ਸਿੰਘ ਨੇ ਉਸ ਨੂੰ 'ਖਾਲਸਾ ਮੇਰੋ ਇਸ਼ਟ ਸੁਹਿਰਦ' ਕਹਿ ਕੇ ਉਸ ਅਗੇ ਸਿਰ ਝੁਕਾ ਦਿਤਾ ਅਤੇ ਉਨ੍ਹਾਂ ਦੇ ਸਾਹਮਣੇ ਬੀਰ ਆਸਣ ਸਜ ਕੇ ਉਨ੍ਹਾ ਪਾਸੋਂ ਓਹੀ ਅੰਮ੍ਰਿਤ ਖੁਦ ਪ੍ਰਾਪਤ ਕੀਤਾ ਜੋ ਆਪ ਉਨ੍ਹਾ ਨੂੰ ਬਖਸ਼ਿਆ ਸੀ ਅਤੇ ਆਪੂੰ 'ਵਾਹਿਗੁਰੂ ਜੀ ਕਾ ਖਾਲਸਾ' ਬਣੇ।

ਗੁਰੂ ਗੋਬਿੰਦ ਸਿੰਘ ਦਾ ਇਹ ਕਉਤਕ ਐਨ ਉਸੇ ਸਮਾਨ ਸੀ ਜੈਸਾ ਗੁਰੂ ਨਾਨਕ ਦੇਵ ਜੀ ਨੇ ਸੰਨ 1539 ਵਿਚ ਆਪਣੇ ਸੇਵਕ ਭਾਈ ਲਹਿਣਾ ਜੀ ਦੇ ਚਰਣਾਂ ਉਪਰ ਸੀਸ ਝੁਕਾ ਕੇ ਵਰਤਾਇਆ ਸੀ। ਕੇਵਲ ਏਨਾ ਫਰਕ ਸੀ ਕਿ ਗੁਰੂ ਨਾਨਕ ਨੇ ਪੰਜ ਤਤਾਂ ਦੇ ਬਣੇ ਭਾਈ ਲਹਿਣੇ ਦੇ ਸਰੀਰ ਅੰਦਰ ਗੁਰੂ ਜੋਤਿ ਸਮਾਈ ਤਕੀ ਸੀ, ਗੁਰੂ ਗੋਬਿੰਦ ਸਿੰਘ ਨੇ ਪੰਜ ਤਤਾਂ ਦੀ ਬਜਾਏ ਪੰਜ ਸਰੀਰਾਂ ਅੰਦਰ ਸਮ ਈ ਓਹੋ ਇਕੋ ਗੁਰੂ ਜੋਤਿ ਵਾਹਿਗੁਰੂ ਦੇ ਖਾਲਸੇ ਦੇ ਰੂਪ ਵਿਚ ਤਕੀ ਅਤੇ ਉਸ ਜੋਤਿ ਸਾਹਮਣੇ ਸਿਰ ਝੁਕਾ ਦਿਤਾ। ਜੋ ਜੋਤਿ ਗੁਰੂ ਨਾਨਕ ਤੋਂ ਲੈ ਕੇ ਦੋ ਸੌ ਵਰ੍ਹੇ ਇਕੋ ਇਕ ਮਨੁਖੀ ਸਰੀਰ ਅੰਦਰ ਰਮਦੀ ਆ ਰਹੀ ਸੀ ਓਹ ਖੰਡੇ ਦੇ ਅੰਮ੍ਰਿਤ ਦੀ ਬਰਕਤ ਪੰਜ ਸਰੀਰਾਂ ਅੰਦਰ ਪ੍ਰਵੇਸ਼ ਕਰ ਗਈ। ਬਲਕਿ ਜਿਸ ੨ ਹਿਰਦੇ ਤੇ ਸਰੀਰ ਅੰਦਰ ਇਸ ਅੰਮ੍ਰਿਤ ਦਾ ਇਕ ੨ ਕਿਣਕਾ ਰਚਦਾ ਗਿਆ, ਓਹੋ ਇਸ ਕਿਣਕੇ ਸਦਕਾ ਵਿਸ਼ਾਲ ਖਾਲਸਾ ਦਾ ਅੰਗ ਬਣ ਕੇ ਗੁਰੂ ਜੋਤਿ ਨੂੰ ਆਪਣੇ ਅੰਦਰ ਸਮੋਣ 'ਦਾ ਅਧਕਾਰੀ ਹੋ ਗਿਆ, ਅਤੇ ਇਸ ਤਰ੍ਹਾਂ ਇਕੋ ਗੁਰੂ ਜੋਤਿ ਅਨੇਕਾਂ ਪਰ ਸਮਿਲਤ ਖਾਲਸੇ ਵਿਚ ਪ੍ਰਵੇਸ਼ ਕਰ ਗਈ।

ਗੁਰੂ ਗੋਬਿੰਦ ਸਿੰਘ ਨੇ ਗੁਰੂ ਜੋਤਿ ਨੂੰ ਸਮੋਣ ਲਈ ਇਕ ਦੀ ਬਜਾਏ ਜਮਾਇਤੀ ਸਰੀਰ ਦਾ ਰੂਪ ਦੇ ਦਿਤਾ ਪਰ ਇਹ ਜਮਾਇਤ 'ਵਾਹਿਗੁਰੂ ਦੇ ਖਾਲਸੇ' ਯਾਨਿ ਪੂਰਨਤਾ ਨੂੰ ਪੁਜੇ ਅਤੇ ਪੂਰਨ ਤੌਰ ਤੇ ਜਾਗੇ ਹੋਇ ਮਨੁਖਾਂ (Prefected

and fully awakened persons) ਦੀ ਸੀ ਜੋ 'ਗਿਆਨ ਗੁਰੂ' ਜਾਂ 'ਸ਼ਬਦ ਗੁਰੂ' ਦੇ ਨਿਰਮਲ ਪ੍ਰਕਾਸ਼ ਦੀ ਲੋਅ ਅਧੀਨ ਪਰਵਾਣ ਅਤੇ ਪਰਧਾਨ ਪੰਚ ਦੀ ਸਥਿਤੀ ਤੇ ਪੁਜੇ ਹੋਏ ਸਨ। ਇਹੋ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਮਾਇਤੀ ਰੂਪ ਵਿਚ ਖਾਲਸੇ ਨੂੰ ਗੁਰ ਗਦੀ ਸਉਂਪਨ ਸਮੇਂ ਭੀ ਮੁਖ ਥਾਂ ਸ਼ਬਦ ਗੁਰੂ ਅਥਵਾ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਦੇਂਦੇ ਹੋਏ ਖਾਲਸੇ ਨੂੰ ਸ਼ਬਦ ਗੁਰੂ ਦੇ ਅਧੀਨ ਰਖਿਆ। ਆਦਿ ਗੁਰੂ ਜੀ ਤੋਂ ਲੈ ਕੇ ਜੋਤਿ' ਅਤੇ ਜੁਗਤਿ' ਦੇ ਰੂਪਾਂ ਵਿਚ ਗੁਰੂ ਜੋਤਿ ਗੁਰੂ ਤੋਂ ਸੇਵਕ ਵਿਚ ਪ੍ਰਵੇਸ਼ ਕਰਦੀ ਰਹੀ ਸੀ। ਭਾਈ ਲਹਿਣਾ ਜੀ ਨੂੰ ਗੁਰ ਗਦੀ ਮਿਲਣ ਬਾਰੇ ਭੀ ਇਉਂ ਹੀ ਲਿਖਿਆ ਹੈ ਕਿ ਜੋਤਿ ਓਹਾ ਜੁਗਤਿ ਸਾਇ ਸਹ ਕਾਇਆ ਫੇਰ ਪਲਟੀਐ' ਅਰਥਾਤ 'ਸ਼ਾਹ' ਗੁਰੂ ਕਾਨਕ ਨੇ ਭਾਈ ਲਹਿਣਾ ਰੂਪ ਧਾਰਨ ਕਰਨ ਸਮੇਂ ਜੋਤਿ ਅਤੇ ਜੁਗਤਿ ਵਿਚ ਕੋਈ ਤਬਦੀਲੀ ਨਹੀਂ ਹੋਣ ਦਿਤੀ। ਗੁਰੂ ਗੋਬਿੰਦ ਸਿੰਘ ਜੀ ਨੇ ਜੋਤਿ ਦਾ ਸ਼ਬਦ ਗੁਰੂ ਅਤੇ ਜੁਗਤਿ ਦਾ ਖਾਲਸਾ ਗੁਰੂ ਵਿਚ ਪ੍ਰਵੇਸ਼ ਕਰਾਇਆ। ਆਪ ਦੇ ਇਸ ਪਰਥਾਇ ਬਚਨ ਇਉਂ ਦਰਜ ਹਨ।

'ਮੇਰਾ ਰੂਪ ਗ੍ਰੰਥ ਜੀ ਜਾਨ—ਇਸ ਮੇਂ ਭੇਦ ਨਹੀਂ ਕਛੁ ਮਾਨ'

ਅਤੇ 'ਖਾਲਸਾ ਹੀ ਸੋ ਹੈ ਮਮ ਕਾਮਾ—ਬਖਸ਼ ਦੀਆ ਖਾਲਸ ਕੋ ਜਾਮਾ' [ਗੁਰ ਸੋਭਾ]

ਇਸੇ ਲਈ ਇਕ ਵੰਨੇ ਖਾਲਸੇ ਨੂੰ ਗੁਰੂ ਬਾਣੀ ਦੇ ਨਿਤਾ ਪ੍ਰਤੀ ਅਭਿਆਸ ਦੀ ਤਾਕੀਦ ਕੀਤੀ ਹੈ ਤਾਂ ਦੂਜੇ ਵੰਨੇ ਖਾਲਸਾ ਜਾਮਾ ਧਾਰਨ ਦੀ ਭੀ ਓਨੀ ਕਰੜਾਈ ਨਾਲ ਤਾਕੀਦ ਹੈ।

'ਬਖਸ਼ ਦੀਆ ਖਾਲਸ ਕੋ ਜਾਮਾ' ਦਾ ਭਾਵ ਕੀ ਹੈ ਇਹ ਜਾਮਾ ਕੀ ਸੀ, ਇਸ ਦੀ ਕੀ ਵਡਿਆਈ ਸੀ, ਅਤੇ ਇਸ ਦੀ ਕਿਉਂ ਲੋੜ ਸੀ।

ਸਾਡੇ ਅਜ ਦੇ ਸਿਖ ਨੌਜਵਾਨ ਆਮ ਤੌਰ ਤੇ ਕਹਿ ਦੇਂਦੇ ਹਨ ਜੀ, ਅੰਦਰ ਸਿਖੀ ਹੋਣੀ ਚਾਹੀਦੀ ਹੈ ਬਾਹਰ ਦੀ ਸ਼ਕਲ ਸਿਖਾਂ ਵਾਲੀ ਹੋਈ ਤਾਂ ਕੀ, ਅਤੇ ਜੇ ਨਾ ਹੋਈ ਤਾਂ ਕੀ ?

ਇਹੋ ਜਹੇ ਸਵਾਲ ਗੁਰੂ ਗੋਬਿੰਦ ਸਿੰਘ ਸਾਹਿਬ ਪਰ ਭੀ ਹੋਏ ਸਨ। ਜਦੋਂ ਸਤਿਗੁਰੂ ਨੇ ਸਾਬੋ ਕੀ ਤਲਵੰਡੀ ਭਾਈ ਡਲੇ ਨੂੰ ਅੰਮ੍ਰਤ ਛਕ ਕੇ ਖਾਲਸਾ ਜਾਮਾਂ

ਧਾਰਨ ਕਰਨ ਲਈ ਕਿਹਾ ਤਾਂ ਡੱਲੇ ਨੇ ਕਿਹਾ ਸੀ 'ਸਚੇ ਪਾਤਸ਼ਹ, ਜਦੋਂ ਮੈਂ ਆਪ ਦਾ ਹੋ ਹੀ ਚੁਕਾ ਹਾਂ ਤਾਂ ਜੇ ਮੈਂ ਮਿਠਾ ਸ਼ਰਬਤ ਪੀ ਲਿਆ ਤਾਂ ਕੀ ਅਤੇ ਜੇ ਨਾ ਪੀਤਾ ਤਾਂ ਕੀ ?' ਸਤਿਗੁਰੂ ਨੇ ਇਸ ਦਾ ਜੋ ਉਤਰ ਦਿਤਾ ਸੀ ਓਹ ਗੁਰੂ ਨਾਨਕ ਮਿਸ਼ਨ ਨੇ ਆਪਨੀ ਪੁਸਤਕ 'ਵਰਿਆਮ ਇਕੇਲਾ' ਦੇ 'ਸਾਬੋ ਕੀ ਤਲਵੰਡੀ' ਕਾਂਡ ਹੇਠ ਦਰਜ ਕੀਤਾ ਹੈ। ਏਥੇ ਅਸਾਂ ਅਜ ਦੇ ਨੌਜਵਾਨਾਂ ਦੇ ਉਕਤ ਪ੍ਰਸ਼ਨ ਨੂੰ ਵਿਚਾਰਨਾ ਹੈ

ਇਹ ਗੱਲ ਠੀਕ ਹੈ ਕਿ ਮਨੁਖ ਦੇ ਅੰਦਰ ਦਾ ਵਿਸ਼ਵਾਸ਼ ਇਕ ਮਹਾਨ ਗੱਲ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਤ ਛਕਾਉਣ ਸਮੇਂ ਵਾਰ ਵਾਰ 'ਵਾਹਿਗੁਰੂ ਜੀ ਕਾ ਖਾਲਸਾ' ਕਹਾਉਣ ਦਾ ਭਾਵ ਅਜੇਹਾ ਵਿਸ਼ਵਾਸ਼ ਪੈਦਾ ਕਰਨਾ ਹੀ ਸੀ।

ਅਜੇਹਾ ਵਿਸ਼ਵਾਸ਼ ਰਖਣਾ ਮਨੁਖ ਨੂੰ ਸ਼ਕਤੀਸ਼ਾਲੀ ਅਤੇ ਨਿਰਭੈ ਬਨਾਉਂਦਾ ਹੈ। ਪਰ ਉਸ ਦੇ ਅੰਦਰ ਦੀ ਨਿਰਭੈਤਾ ਉਸ ਦੇ ਵੈਰੀ ਨੂੰ ਉਤਨੀ ਦੇਰ ਤਕ ਭੈ ਭੀਤ ਨਹੀਂ ਕਰ ਸਕਦੀ ਜਦੋਂ ਤਕ ਓਹ ਜੁਧ ਦੇ ਮੈਂਦਾਨ ਵਿਚ ਆਮੋ ਸਾਮ੍ਹਣੇ ਨਹੀਂ ਹੁੰਦੇ। ਕਿਉਂਕਿ ਉਸ ਦੇ ਅੰਦਰ ਦੀ ਨਿਰਭੈਤਾ ਉਸ ਦੇ ਮਥੇ ਪਰ ਤਾਂ ਲਿਖੀ ਹੋਈ ਨਹੀਂ ਹੁੰਦੀ ਇਸ ਦਾ ਪਤਾ ਵੈਰੀ ਨੂੰ ਦੋ ਹਥ ਵਿਖਾਇਆਂ ਹੀ ਲਗਦਾ ਹੈ ਇਸ ਲਈ ਵੈਰੀ ਦੇ ਮਨ ਅੰਦਰ ਭੈ ਪੈਦਾ ਕਰਕੇ ਉਸ ਨੂੰ ਬਲ ਹੀਨ [Demoralise] ਕਰਨ ਲਈ ਅਜੇਹਾ ਸਰੂਪ ਰਖਣ ਦੀ ਵੀ ਲੋੜ ਹੁੰਦੀ ਹੈ ਜੋ ਵੈਰੀ ਵਾਸਤੇ ਭੀਹਾਵਲਾ ਅਤੇ ਦਹਿਸ਼ਤ ਪੈਦਾ ਕਰਨ ਵਾਲਾ ਹੋਵੇ। ਸਤਿ ਗੁਰੂ ਅਜੇਹੇ ਸਰੂਪ ਦੀ ਵਡਿਆਈ ਨੂੰ ਭਲੀ ਭਾਂਤ ਸਮਝਦੇ ਸਨ। ਇਕ ਖੋਤਾ ਜਾ ਗਿਦੜ ਭੀ ਸ਼ੇਰ ਜਾਂ ਚੀਤੇ ਦੀ ਖੱਲ ਪਹਿਣ ਕੇ ਕੁਝ ਸਮੇਂ ਲਈ ਆਪਨਾ ਦਬਾ ਬਣਾ ਲੈਂਦਾ ਹੈ, ਤਾਂ ਜਿਸ ਮਨੁਖ ਦਾ ਹਿਰਦਾ ਭੀ ਬਲਵਾਨ ਹੋਵੇ ਓਹ ਆਪਨੇ ਭੀਹਾਵਲੇ ਦਰਸ਼ਨ ਨਾਲ ਕੀ ਕੁਝ ਨਹੀਂ ਕਰ ਸਕਦਾ ? ਲੋੜ ਤਾਂ ਕੇਵਲ ਇਸ ਗੱਲ ਦੀ ਹੈ ਕਿ ਉਸ ਦਾ ਬਾਹਰ ਮੁਖੀ ਦਰਸ਼ਨ ਤੇ ਪਹਿਰਾਵਾ ਉਸ ਦੇ ਸ੍ਵੈ ਭਰੋਸੇ (Self confidence) ਨੂੰ ਵੈਰੀ ਪ੍ਰਤੀ ਪ੍ਰਗਟ ਕਰਨ ਵਾਲਾ ਹੋਵੇ। ਇਕ ਸਾਧਾਰਨ ਮਨੁਖ ਵੀ ਹਥ ਵਿਚ ਲਾਠੀ ਫੜੇ ਹੋਏ ਵਧੇਰੀ ਦਲੇਰੀ ਤੇ ਹੌਂਸਲਾ ਰਖਦਾ ਹੈ। ਤੇ ਵੈਰੀ ਨੂੰ ਉਸ ਦੀ ਲਾਠੀ ਦਾ ਭੈ ਹੁੰਦਾ ਹੈ। ਜਿਸ ਨੇ ਪਰਧਾਨ ਬਣ ਕੇ ਵਿਚਰਨਾ ਹੈ ਅਤੇ ਪਰ ਅਧੀਨ ਨਹੀਂ ਹੋਣਾ ਉਸ ਦਾ ਦਖ ਨਿਰਾਲਾ

ਅਤੇ ਜਬਹੇ ਵਾਲਾ ਹੋਣਾਂ ਚਾਹੀਦਾ ਹੈ। ਸੋ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਤ ਛਕਣ ਦੇ ਨਾਲ ਹੀ ਨਿਰਾਲਾ ਸਰੂਪ ਧਾਰਨ ਕੀਤਾ ਅਤੇ ਪੰਜ ਸਿੰਘਾ ਜਿਨਾਂ ਪਹਿਲੋਂ ਆਪ ਦੇ ਹਥੋਂ ਅੰਮ੍ਰਤ ਪ੍ਰਾਪਤ ਕੀਤਾ ਸੀ, ਨੂੰ ਭੀ ਆਪਨੇ ਜੇਹਾ ਨਿਰਾਲਾ ਸਰੂਪ ਦਿਤਾ। ਇਸ ਬਾਰੇ ਅੰਗ੍ਰੇਜ਼ ਕੰਪਨੀ ਦਾ ਅਖਬਾਰ ਨਵੀਸ ਖੁਸ਼ਵਕਤ ਰਾਏ ਸੰਨ 1811 ਵਿਚ ਸਿਖਾਂ ਸੰਬੰਧੀ ਇਕ ਫਾਰਸੀ ਭਾਸ਼ਾ ਅੰਦਰ ਅੰਕਤ ਕੀਤੇ ਬਿਆਨ ਵਿਚ ਲਿਖਦਾ ਹੈ ਕਿ ਉਸ ਦਿਨ (30 ਮਾਰਚ ਸੰਨ 1699 ਜਿਸ ਦਿਨ ਪਹਿਲਾਂ ਖੰਡੇ ਦਾ ਅੰਮ੍ਰਤ ਤਿਆਰ ਹੋਇਆ ਸੀ) ਤੋਂ ਗੁਰੂ ਗੋਬਿੰਦ ਸਿੰਘ ਨੇ ਬ੍ਰਾਹਮਣੀ ਰਹੁ ਰੀਤਾਂ ਨਾਲ ਆਪਨੇ ਸੰਬੰਧ ਉਕਾ ਹੀ ਤੋੜ ਲੈ ਅਤੇ ਗੂੜੇ ਨੀਲੇ ਕਪੜੇ ਅਤੇ ਖਾਲਸ ਫੌਲਾਦੀ ਸ਼ਸਤਰ ਸੰਜੋਅ ਆਦਿ ਪਹਿਣ ਕੇ ਅਜੀਬ ਜੇਹਾ ਸਰੂਪ ਧਾਰਨ ਕਰ ਲਿਆ। ਉਨ੍ਹਾਂ ਨੇ ਪੂਰੇ ਤੌਰ ਸ਼ਸਤਰ ਲਗਾਏ ਹੋਇ ਸਨ, ਦੋ ਤਲਵਾਰਾਂ, ਤੀਰਾਂ ਦਾ ਭਥਾ ਅਤੇ ਹੋਰ ਕਈ ਨਿਰੋਲ ਫੌਲਾਦੀ ਹਥਿਆਰ ਆਪਨੇ ਸਰੀਰ ਉਪਰ ਸਜਾਏ ਹੋਇ ਸਨ। ਉਨ੍ਹਾਂ ਨੇ ਆਪਨੇ ਸਿਰ ਪਰ ਹੱਥ ਭਰ ਉਚੀ ਦਸਤਾਰ ਬੰਨ੍ਹ ਰਖੀ ਸੀ ਅਤੇ ਅਗੋਂ ਲਈ ਹਮੇਸ਼ਾਂ ਵਾਸਤੇ ਇਹ ਪਹਿਰਾਵਾ ਧਾਰਨ ਕਰ ਲਿਆ ਸੀ। ਉਨ੍ਹਾਂ ਨੇ ਮੁਸਲਮਾਨੀ ਸ੍ਰਕਾਰ ਵਲੋਂ ਚਾਲੂ ਕੀਤੇ ਆਪੋ ਵਿਚ ਸਲਾਮ-ਅਲੈਕਮ ਬੁਲਾਉਣ ਦੇ ਰਿਵਾਜ ਨੂੰ 'ਵਾਹਿਗੁਰੂ ਜੀ ਕੀ ਫਤਹ' ਵਿਚ ਬਦਲ ਦਿਤਾ ਸੀ। ਅਤੇ ਸਵੇਰੇ ਸ਼ਾਮ ਮੁਸਲਮਾਨੀ ਬਾਂਗ ਦੀ ਥਾਂ ਉਚੀ ਆਵਾਜ਼ ਅਕਾਲ ਅਕਾਲ ਦੇ ਜੈਕਾਰੇ ਗਜਾਉਣੇ ਸ਼ੁਰੂ ਕਰ ਦਿਤੇ ਸੀ। ਓਹ ਆਪਨੇ ਆਪ ਨੂੰ ਗੁਰੂ ਗੋਬਿੰਦ ਸਿੰਘ ਖਾਲਸਾ ਕਹਿੰਦੇ ਸਨ।

ਖੁਸ਼ਵਕਤ ਰਾਇ ਨੇ ਉਪਰ ਦਰਜ ਬਿਆਨ ਵਿਚ ਗੁਰੂ ਜੀ ਦੀ ਦਸਤਾਰ ਉਪਰ ਚਮਕਦੀ ਕਲਗੀ, ਸਜੇ ਹੱਥ ਲੰਬਾ ਫੌਲਾਦੀ ਲਿਸ਼ਕਦਾ ਭਾਲਾ, ਅਤੇ ਖਬੇ ਹੱਥ ਸੁਫੇਦ ਬਾਜ਼ ਅਤੇ ਉਨ੍ਹਾਂ ਦੇ ਹੇਠ ਨੀਲੇ ਘੋੜੇ ਦਾ ਜ਼ਿਕਰ ਨਹੀਂ ਕੀਤਾ। ਇਨਾਂ ਸਾਰੀਆਂ ਚੀਜ਼ਾਂ ਨੂੰ ਮਿਲਾ ਕੇ ਸਤਿਗੁਰੂ ਜੀ ਦਾ ਇਕ ਅਦੁਤੀ ਦਰਸ਼ਨ ਸੀ ਜਿਸ ਦੇ ਜਬਹੇ ਨੂੰ ਵਡੇ ਵਡੇ ਸੂਰਮੇ ਵੇਖ ਨਾ ਸਕਦੇ। ਲਗ ਪਗ ਅਜੇਹਾ ਸਰੂਪ ਹੀ ਆਪ ਨੇ ਉਨਾ ਪੰਜਾਂ ਨੂੰ ਦਿਤਾ ਅਤੇ ਸਮੂਹ ਅੰਮ੍ਰਤ ਛਕਣ ਵਾਲਿਆਂ ਲਈ ਉਨ੍ਹਾਂ ਬਾਹਰ ਮੁਖੀ ਰੂਪ ਵਿਚ ਪੰਜ ਚੀਜ਼ਾਂ ਦਾ ਹੋਣਾ ਅਵੱਸ਼ ਕਰ ਦਿਤਾ ਇਹ ਸਨ ਕੇਸ, ਕੰਘਾ, ਕੜਾ, ਕ੍ਰਿਪਾਨ ਅਤੇ ਕਛਹਿਰਾ। ਇਸ ਦੀ ਤਸਦੀਕ ਭਾਈ ਨੰਦ ਲਾਲ

ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ :

ਨਿਸ਼ਾਨਿ ਸਿਖੀ ਈਂ ਪੰਜ ਹਰਫ ਕਾਫ
ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ
ਕੜਾ ਕਾਰਦੋ ਕਾਸ ਕੰਘਾ ਬਿਦਾਂ
ਬਿਨਾ ਕੇਸ ਹੇਚ ਈਂ ਜੁਮਲਾ ਨਿਸ਼ਾਂ

ਅਰਥਾਤ ਕਾਫ (ਕਕੇ) ਅਖਰ ਨਾਲ ਅਰੰਭ ਹੋਣ ਇਹ ਪੰਜ ਨਿਸ਼ਾਨ ਸਿਖੀ ਦੇ ਹਨ ਇਨ੍ਹਾਂ ਪੰਜਾ ਦੇ ਨ ਰਖਣ ਦੀ ਕਦੇ ਭੀ ਮੁਆਫੀ ਨਹੀਂ ਹੋ ਸਕਦੀ– ਕੜਾ, ਕ੍ਰਿਪਾਣ, ਕਛਹਿਰਾ ਅਤੇ ਕੰਘਾ ਇਨ੍ਹਾਂ ਪੰਜਾਂ ਵਿਚ ਜਾਣੋ ਪੰਤੂ ਕੇਸਾਂ ਤੋਂ ਬਿਨਾਂ ਇਹ ਚਾਰੇ ਕਿਸੇ ਕੰਮ ਨਹੀਂ। ਇਸ ਤੋਂ ਕੇਸਾਂ ਦੀ ਅਹਿਮੀਅਤ ਦਾ ਪਤਾ ਲਗਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸੈਨਾਪਤਿ ਜਿਨ੍ਹਾਂ ਨੇ ਸਤਿਗੁਰੂ ਜੀ ਦੇ ਅਨੇਕ ਅਖੀ ਡਿਠੇ ਕਾਰਨਾਮੇ ਅੰਕਤ ਕੀਤੇ ਹਨ ਇਸ ਬਾਰੇ ਲਿਖਦੇ ਹਨ :

'ਕੀਏ ਬਚਨ, ਸਤਿਗੁਰੂ ਕਾਰਣ ਕਰਣ ਸਰਬ ਸੰਗਤ ਮੇਰਾ ਖਾਲਸਾ
ਮਨੇਗਾ ਹੁਕਮ ਸੋ ਤੋ ਹੋਵੇਗਾ ਸਿਖ ਸਹੀ, ਨ ਮਾਨੇਗਾ ਹੁਕਮ ਸੋ ਤੋ ਹੋਵੇਗਾ ਬੇਹਾਲਸਾ
ਪਾਂਚ ਕੀ ਕੁਸੰਗਤ ਤਜ ਸੋ ਪ੍ਰੀਤ ਕਰੇ ਦਇਆ ਔਰ ਧਰਮ ਸਾਰ ਤਿਆਗੀ ਸਭ ਖਾਲਸਾ
ਹੁਕਾ ਨਹੀਂ ਪੀਵੇ, ਸੀਸ ਦਾੜ੍ਹੀ ਨ ਮੁੰਡਾਵੇ ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਕਾ ਖਾਲਸਾ'

ਸਤਿਗੁਰੂ ਜੀ ਨੇ ਜੋ ਹੁਕਮਨਾਮਾ ਸੰਗਤ ਦੇ ਨਾਮ 26 ਜੇਠ ਯਾਨਿ 25 ਮਈ ਸੰਨ 1699 ਨੂੰ ਜਾਰੀ ਕੀਤਾ ਉਸ ਵਿਚ ਅੰਕਤ ਸੀ : 'ਤੁਸਾਂ ਖੰਡੇ ਦਾ ਅੰਮ੍ਰਤ ਪੰਜਾਂ ਤੋਂ ਲੈਣਾ, ਕੇਸ ਰਖਣੇ ਇਹ ਸਾਡੀ ਮੋਹਰ ਹੈ, ਕਛ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ ਸਰਬ ਲੋਹ ਦਾ ਕੜਾ ਹਥ ਰਖਣਾ, ਦੋਨੋ ਵਕਤ ਕੇਸਾਂ ਦੀ ਪਾਲਣਾ ਕਰਨੀ। ਸਰਬਤ ਸੰਗਤ ਅਭਾਖਿਆ ਕਾ ਕੁਠਾ ਖਾਵੇ ਨਾਹੀ, ਤਮਾਕੂ ਨਾ ਵਰਤਨਾ...... ...'

ਫਿਰ ਆਪ ਨੇ ਫੁਰਮਾਇਆ

ਬਿਨਾਂ ਸ਼ਸਤਰ ਕੇਸੰ ਨਰੰ ਭੇਡ ਜਾਨੌ–ਗਹੈ ਕਾਨ ਤਾਕੋ ਕਿਤੈ ਲੈ ਸਿਧਾਨੌ
ਇਹੈ ਮੋਰ ਆਗਿਆ ਸੁਣੋ ਹੇ ਪਿਆਰੇ–ਬਿਨਾਂ ਸ਼ਸਤਰ ਕੇਸੰ ਦੇਵੋ ਨ ਦੀਦਾਰੇ

ਮਨੁਖ ਦੇ ਚੇਹਰੇ ਉਪਰ ਦਾੜ੍ਹੀ ਦੀ ਮਹੱਤਤਾ ਨੂੰ ਬਿਆਨ ਕਰਦਾ ਹੋਇਆ ਸਾਨ ਜੋਜ਼ [ਕੈਲੀਫੋਰਨੀਆ] ਦੀ ਸਟੇਟ ਯੂਨੀਵਰਸਟੀ ਦਾ ਸਈਕਾਲੋਜੀ ਦਾ

ਪ੍ਰੋਫੈਸਰ ਰਾਬਰਟ ਪੈਲੀਗ੍ਰੀਨੀ ਲਿਖਦਾ ਹੈ :

'What is the best way to look manly, mature liberal and industrious ? Grow a beard.........' He found in a study...... that the more hair a man sports on his face the more he is judged to possess those qulities. He writes 'There seems to be a positive relation between the amount of hair on the person's face and the perception of him as masculine, mature, good-looking self Confident, courageous, liberal, non-conformist and industrious.'

[Tribune July 10, 1971]

'ਸਭ ਤੋਂ ਚੰਗਾ ਕੇਹੜਾ ਸਾਧਨ ਹੈ ਜੋ ਮਨੁਖ ਨੂੰ ਜਵਾਂ ਮਰਦ, ਸੰਜੀਦਾ, ਖੁੱਲ ਦਿਲਾ ਅਤੇ ਮਿਹਨਤੀ ਪ੍ਰਗਟ ਕਰੇ ? ਦਾੜ੍ਹੀ ਰਖੱਣਾ ਉਸ ਨੂੰ ਇਕ ਮੁਤਾਲਿਆ ਕਰਨ ਤੋਂ ਸਿਧ ਹੋਇਆ ਕਿ ਜਿਤਨੇ ਜ਼ਿਆਦਾ ਵਾਲ ਕਿਸੇ ਦੇ ਚਹਰੇ ਤੇ ਹੋਣਗੇ ਉਸ ਵਿਚ ਇਹ ਗੁਣ ਉਤਨੇ ਹੀ ਵਧੇਰੇ ਹੋਣਗੇ। ਉਹ ਲਿਖਦਾ ਹੈ ਕਿ ਮਨੁਖ ਦੇ ਚੇਹਰੇ ਦੇ ਵਾਲਾਂ ਅਤੇ ਉਸ ਦੇ ਦਖ ਅੰਦਰ ਮਰਦਾਨਗੀ, ਸੰਜੀਦਗੀ ਸੁੰਦਰਤਾ, ਸ੍ਵੈ-ਭਰੋਸਾ, ਦਲੇਰੀ, ਖੁੱਲ ਦਿਲੀ, ਆਜ਼ਾਦ ਖਿਆਲ ਅਤੇ ਮਿਹਨਤੀ ਸੁਭਾਉ ਹੋਣ ਦਾ ਗੂੜ੍ਹਾ ਸੰਬੰਧ ਹੈ'।

ਏਸੇ ਤਰਾਂ ਸ਼ਸਤਰ ਅਥਵਾ ਕ੍ਰਿਪਾਣ ਨੂੰ ਹਰ ਸਮੇਂ ਧਾਰੇ ਰਖਣਾ ਇਸ ਦੇ ਧਾਰਨ ਵਾਲੇ ਦੇ ਆਜ਼ਾਦ ਹੋਣ ਯਾਨਿ ਪਰ-ਅਧੀਨਤਾ ਸਵੀਕਾਰ ਨਾ ਕਰਨ ਦਾ ਪਰਤੀਕ ਹੈ। ਇਹ ਇਸ ਗੱਲ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਆਮ ਤੌਰ ਹੀ ਹਕੂਮਤਾਂ ਸ਼ਸਤਰ ਦੇ ਰਖਣ ਅਤੇ ਵਰਤਣ ਉਪਰ ਅਪਨਾ ਅਧਕਾਰ ਰਖਦੀਆਂ ਹਨ ਅਤੇ ਜਿਸ ਕਿਸੇ ਨੇ ਕੋਈ ਸ਼ਸਤਰ ਰਖਣਾ ਹੋਵੇ ਉਸ ਨੂੰ ਉਸ ਦਾ ਲਾਈਸੈਂਸ ਹਕੂਮਤ ਪਾਸੋਂ ਲੈਣਾ ਪੈਂਦਾ ਹੈ। ਐਸੀ ਪਾਬੰਦੀ ਦੇ ਵਿਰੁਧ ਹੀ ਕ੍ਰਿਪਾਣ ਪਹਿਨਣ ਦੀ ਖੁੱਲ੍ਹ ਲੈਣ ਲਈ ਸਿਖਾਂ ਨੂੰ 1922-23 ਵਿਚ ਸਮੇਂ ਦੀ ਸਰਕਾਰ ਵਿਰੁਧ

ਕ੍ਰਿਪਾਣ ਦਾ ਮੋਰਚਾ ਲਾਉਣਾ ਪਿਆ ਸੀ। ਅਜੇਹੀ ਹਾਲਤ ਹੀ ਮੁਗਲ ਹਕੂਮਤ ਸਮੇਂ ਸੀ ਜਦੋਂ ਹਿੰਦੂ ਰਿਆਇਆ ਸ਼ਸਤਰ ਹੀਨ ਹੋਈ ੨ ਉਨ੍ਹਾਂ ਦਾ ਪਾਣੀ ਭਰਦੀ ਸੀ। ਸਤਿਗੁਰੂ ਗੋਬਿੰਦ ਸਿੰਘ ਸਾਹਿਬ ਦਾ ਕ੍ਰਿਪਾਣ ਧਾਰਨ ਨੂੰ ਖਾਲਸੇ ਦੀ ਰਹਿਣੀ ਦਾ ਭਾਗ ਬਣਾ ਦੇਣਾ ਉਨ੍ਹਾਂ ਦੇ ਆਜ਼ਾਦ ਜੀਵਨ ਜੀਊਣ ਦਾ ਸੰਕੇਤ ਦੇਂਦਾ ਹੈ।

ਕ੍ਰਿਪਾਨ ਜਾਂ ਤਲਵਾਰ ਨਿਰਸੰਦੇਹ ਬਲਵਾਨ ਦੇ ਹਥ ਦਾ ਸ਼ਸਤਰ ਹੈ, ਜੋ ਵੈਰੀ ਨਾਲ ਸਿੱਧੇ ਸਿੱਧੇ ਦੋ ਹਥ ਕਰਨ ਦੀ ਪ੍ਰੇਰਨਾ ਦੇਂਦਾ ਹੈ। ਇਹ ਛੁਰੇ, ਚਾਕੂ ਜਾਂ ਪਿਸਤੌਲ ਵਾਂਙ ਅਚਨਚੇਤੀ ਕੰਡ ਪਿਛੋਂ ਘੋਪਣ ਜਾਂ ਵੈਰੀ ਨੂੰ ਵਿਸਾਹ ਕੇ ਮਾਰਨ ਵਾਲਾ ਹਥਿਆਰ ਨਹੀਂ। ਗੁਰੂ ਮਤ ਇਹ ਨਹੀਂ ਸਿਖਾਂਦੀ ਕਿ ਕਿਸੇ ਨੂੰ ਟਪਲਾ ਲਾ ਕੇ ਜਾਂ ਧੋਖੇ ਵਿਚ ਰਖ ਕੇ ਅਛੋਪਲਾ ਮਾਰ ਮੁਕਾਇਆ ਜਾਵੇ; ਬਲਕਿ ਗੁਰੂ ਗੋਬਿੰਦ ਸਿੰਘ ਜੀ ਹਮੇਸ਼ਾਂ ਵੈਰੀ ਨੂੰ ਵੰਗਾਰ ਕੇ ਪਹਿਲੇ ਵਾਰ ਦਾ ਮੌਕਾ ਉਸ ਨੂੰ ਦਿਆ ਕਰਦੇ ਸਨ ਅਤੇ ਉਸ ਤੋਂ ਪਿਛੋਂ ਆਪ ਸ਼ਸਤਰ ਚਲਾਉਂਦੇ ਸਨ। ਪੁਰਾਤਨ ਸਮਿਆਂ ਦੀ ਆਰੀਆ ਬਲਕਿ ਅੰਤਰ ਰਾਸ਼ਟਰੀ ਜੁਧ ਮਰਯਾਦਾ ਇਹ ਸੀ ਕਿ ਵੈਰੀ ਨੂੰ ਪਹਿਲੋਂ ਖਬਰਦਾਰ ਕੀਤੇ ਬਿਨਾਂ ਉਸ ਪਰ ਹਮਲਾ ਨਹੀਂ ਸੀ ਕੀਤਾ ਜਾਂਦਾ, ਨਾ ਰਾਤ ਸਮੇਂ ਹੀ ਦੁਸ਼ਮਣ ਪਰ ਵਾਰ (Attack) ਕੀਤਾ ਜਾਂਦਾ ਸੀ। 331 B. C. ਵਿਚ ਜਦੋਂ ਸਿਕੰਦਰ ਨੂੰ ਵੈਰੀ ਉਪਰ ਰਾਤ ਸਮੇਂ ਹਮਲਾ ਕਰਨ ਲਈ ਕਿਹਾ ਗਿਆ ਤਾਂ ਉਸ ਕਿਹਾ ਸੀ 'ਮੈਂ ਜਿਤ ਚੁਰਾਉਣਾ ਨਹੀਂ ਚਾਹੁੰਦਾ'। ਅਜ ਕਲ ਦੇ ਨੌਜਵਾਨ ਅਕਸਰ ਕਹਿੰਦੇ ਸੁਣੇ ਜਾਂਦੇ ਹਨ ਕਿ ਫੀ ਜ਼ਮਾਨਾ ਬੰਬਾਂ ਪਿਸਤੌਲਾਂ ਅਤੇ ਹੋਰ ਅਜੇਹੇ ਗੁਪਤ ਹਥਿਆਰਾਂ ਦੇ ਸਾਮ੍ਹਣੇ ਕ੍ਰਿਪਾਨ ਦੀ ਕੀ ਵਡਿਆਈ ਹੈ। ਸਤਿਗੁਰੂ ਜੀ ਨੇ ਸਿਖ ਆਚਰਨ ਨੂੰ ਹੋਰ ਲੋਕਾਂ ਉਪਰ ਜੋ ਫਜ਼ੀਲਤ (ਵਡਿਆਈ) ਬਖਸ਼ੀ ਹੈ, ਓਹੋ ਵਡਿਆਈ ਕ੍ਰਿਪਾਨ ਦੀ ਦੂਜੇ ਗੁਪਤ ਹਥਿਆਰਾਂ ਉਪਰ ਹੈ। ਸਿਖ ਨੇ ਅੰਦਰੋਂ ਬਾਹਰੋਂ ਇਕ (Straight forward) ਵਿਹਾਰ ਵਰਤਣਾ ਹੈ ਧੋਖਾ ਠਗੀ ਖੋਟ ਸਿਖ ਕੈਰੈਕਟਰ ਦੇ ਅੰਗ ਨਹੀਂ, ਅਛੋਪਲੇ ਕਿਸੇ ਉਤੇ ਛੁਰਾ ਘੋਪਣਾ ਜਾਂ ਗੋਲੀ ਤਥਾ ਬੰਬ ਦਾਘ ਦੇਣਾ ਸਿਖੀ ਆਚਰਨ ਨਹੀਂ– ਸਿਖ ਆਮ੍ਹੋਂ ਸਾਹਮਣੇ ਮਰਦਾਨਾ ਵਾਰ ਟਕੱਰ ਲੈਣ ਵਿਚ ਵਿਸ਼ਵਾਸ਼ ਰਖਦਾ ਹੈ ਜਿਸ ਦੀ ਪਰਤੀਕ ਕ੍ਰਿਪਾਨ ਹੈ। ਗੁਰੂ ਜੀ ਵਲੋਂ ਔਰੰਗਜ਼ੇਬ ਨੂੰ ਲਿਖੀ ਚਿਠੀ– 'ਜ਼ਫਰਨਾਮਾ' ਵਿਚ Straight ਵਿਹਾਰ ਦਾ ਜ਼ਿਕਰ ਆਪ ਇਸ ਤਰ੍ਹਾਂ ਕਰਦੇ ਹਨ :

'ਤੁਰਾ ਤਰਕ ਤਾਜ਼ੀ ਬਾ ਮਕਰ ਓ ਰਆ-ਮਰਾ ਚਾਰਾਸਜ਼ੀ ਬਾ ਸਿਦਕੋ ਸਫਾ' ਐ ਬਾਦਸ਼ਾਹ ਤੇਰਾ ਵਿਹਾਰ ਮਕਰ ਫਰੇਬ (Diplomacy) ਵਾਲਾ ਹੈ ਪਰ ਮੇਰਾ ਤਰੀਕਾ ਸਚਾਈ ਤੇ ਸ ਫ ਕਹਿਨ ਤੇ ਆਧਾਰਤ ਹੈ।

ਇਸ ਕ੍ਰਿਪਾਨ ਦੀ ਬਦੌਲਤ ਸਿਖ ਇਕਲਾ ੨ ਅਨੇਕਾਂ ਉਤੇ ਭਾਰੂ ਹੁੰਦਾ ਰਿਹਾ ਅਤੇ ਇਸੇ ਦਾ ਸਿਰ ਸਦਕਾ ਸਿਖ ਨੂੰ ਸੈਂਕੜੇ ਵਰ੍ਹਿਆਂ ਦੀ ਜਮੀ ਮੁਸਲਮਾਨੀ ਹਕੂਮਤ ਨੂੰ ਮਲੀਆ ਮੇਟ ਕਰ ਦੇਣ ਹਾਂ ਹਿੰਮਤ ਹੋਈ। ਅਜ ਭੀ Hand to hand fight ਦਾ ਹਾਰ ਜਿਤ ਦੇ ਫੈਸਲੇ ਵਿਚ ਵਡਾ ਭਾਗ ਹੈ ਜਿਸ ਦਾ ਮੁਖ ਸ਼ਸਤਰ ਤਲਵਾਰ ਹੈ।

ਸਿਖ ਦਾ ਆਚਰਨਕ ਨਿਰਾਲਾਪਨ ਇਸ ਤੋਂ ਭੀ ਸਪਸ਼ਟ ਹੈ ਕਿ ਜਦੋਂ ਸਿਖਾਂ ਨੇ ਗੁਰੂ ਜੀ ਪਾਸੋਂ ਆਗਿਆ ਮੰਗੀ ਕਿ ਜਿਸ ਤਰਾਂ ਮੁਸਲਮਾਨ ਵੈਰੀ ਸਿਖ ਲੜਕੀਆਂ ਨਾਲ ਵਰਤਾਉ ਕਰਦੇ ਹਨ, ਉਸੇ ਤਰਾਂ ਦਾ ਮੁਸਲਮਾਨੀਆਂ ਨਾਲ ਵਰਤਾਉ ਕਰਨ ਦੀ ਸਿਖਾਂ ਨੂੰ ਆਗਿਆ ਦਿਤੀ ਜਾਵੇ, ਤਾਂ ਗੁਰੂ ਜੀ ਨੇ ਵਡੀ ਸਖਤੀ ਅਤੇ ਜਬ੍ਹੇ ਨਾਲ ਸਿਖਾਂ ਨੂੰ ਅਜੇਹਾ ਕਰਨ ਤੋਂ ਵਰਜਦੇ ਹੋਏ ਕਿਹਾ 'ਮੈਂ ਨਹੀਂ ਚਾਹੁੰਦਾ ਕਿ ਮੇਰੇ ਸਿਖ ਏਨੇ ਗਿਰ ਜਾਣ-ਮੈਂ ਉਨ੍ਹਾਂ ਨੂੰ ਬਹੁਤ ਉਚਾ ਉਠਾਉਣਾ ਚਾਹੁੰਦਾ ਹਾਂ।' ਗੁਰੂ ਜੀ ਵਾਹਿਗੁਰੂ ਜੀ ਦਾ ਖਾਲਸਾ ਖੜਾ ਕਰ ਰਹੇ ਸਨ ਜਿਸ ਦੇ ਹਰ ਮੈਂਬਰ ਨੇ 'ਪੰਚ ਪਰਵਾਣ ਪੰਚ ਪਰਧਾਨ' ਅਥਵਾ ਪਰਵਾਣ ਹੋਏ ਅਤੇ ਪਰਧਾਨਗੀ ਦੀ ਦਸ਼ਾ ਤੇ ਪਜੇ ਪੰਚਾਂ ਵਿਚ ਸ਼ਾਮਲ ਹੋਣਾ ਸੀ, ਇਕ ਵੰਨੇ ਸਤਿਗੁਰੂ ਉਨ੍ਹਾਂ ਦੀ ਆਚਰਨ ਉਸਾਰੀ ਕਰਕੇ ਉਨ੍ਹਾਂ ਨੂੰ ਸਹੀ ਅਰਥਾਂ ਵਿਚ ਪੰਚ (ਸ੍ਰੇਸ਼ਟ ਜੀਵਨ ਵਾਲੇ) ਬਣਾ ਰਹੇ ਸਨ ਦੂਜੇ ਵੰਨੇ ਆਪ ਉਨ੍ਹਾਂ ਦੇ ਅੰਦਰ ਪਰਾਧੀਨਤਾ ਦਾ ਅਹਿਸਾਸ ਖਤਮ ਕਰਨ ਲਈ ਉਨ੍ਹਾਂ ਦੇ ਹਥ ਕ੍ਰਿਪਾਨ ਫੜਾ ਕੇ ਅਤੇ ਉਨ੍ਹਾ ਨੂੰ ਮਰਦਾਊ ਪੁਣੇ ਤੇ ਸੂਰਬੀਰਾਂ ਵਾਲਾ ਚਿਹਰਾ ਮੋਹਰਾ ਦੇ ਕੇ ਦ੍ਰਿੜ ਕਰਾ ਰਹੇ ਸਨ ਕਿ ਪ੍ਰਵਾਣਗੀ ਅਤੇ ਪਰਧਾਨਤਾ ਦਾ ਅਨਿਖੜਵਾਂ ਜੋੜ ਹੈ। ਪਰਵਾਣ ਹੋਇਆ ਮਨੁਖ ਪਰ ਅਧੀਨ ਨਹੀਂ ਹੁੰਦਾ, ਉਸ ਦੀ ਅਵਸਥਾ ਪਰਧਾਨ ਦੀ ਹੁੰਦੀ ਹੈ। ਕੇਵਲ ਓਹੀ ਮਨੁਖ ਪਰਧਾਨ ਹੋ ਕੇ ਵਿਚਰ ਸਕਦਾ ਹੈ ਜਿਸ ਦਾ ਪੰਚ ਹੋਣਾ (ਸ੍ਰੇਸ਼ਟ ਜੀਵਨ ਵਾਲਾ ਹੋਣਾ) ਸੋਸਾਇਟੀ ਨੇ ਪ੍ਰਵਾਣ ਕਰ ਲਿਆ ਹੈ। ਜਿਸ ਮਨੁਖ ਅੰਦਰੋਂ

ਚੰਗਿਆਈ ਚਲੀ ਜਾਵੇ ਉਸ ਦੀ ਪ੍ਰਧਾਨਗੀ ਭੀ ਖਤਮ ਹੋ ਜਾਂਦੀ ਹੈ। ਸਤਿਗੁਰੂ ਨਾਨਕ ਦੇਵ ਜੀ ਦਾ ਫੁਰਮਾਣ ਹੈ :

'ਜਿਸ ਨੂੰ ਆਪ ਖੁਆਇ ਕਰਤਾ ਖੁਸ ਲੈ ਚੰਗਿਆਈ' (ਆਸਾ ਮ: ੧)

ਆਚਰਨਕ ਗਿਰਾਵਟ ਪਰ ਅਧੀਨਤਾ ਦਾ ਪੇਸ਼ਾ ਖੇਮਾ ਹੈ ਇਉਂ ਹੀ ਪਰ ਅਧੀਨਤਾ ਉਚੇ ਸੁਚੇ ਜੀਵਨ ਦੀ ਪਗਡੰਡੀ ਅੰਦਰ ਮਹਾਨ ਵਡਾ ਰੋੜਾ ਹੈ ਕਿਉਂਕਿ ਪਰ ਅਧੀਨ ਨੇ ਹਮੇਸ਼ਾ ਅਪਨੇ ਮਾਲਕ ਦੀ ਖੁਸ਼ੀ ਲੈਣੀ ਹੁੰਦੀ ਹੈ, ਇਸ ਲਈ ਵਾਹਿਗੁਰੂ ਜੀ ਦਾ ਖਾਲਸਾ ਪਰ ਅਧੀਨਤਾ ਤੋਂ ਮੁਕਤ ਹੋਣਾ ਜ਼ਰੂਰੀ ਸੀ ਜਿਸ ਲਈ ਗੁਰੂ ਜੀ ਨੇ ਖਾਲਸੇ ਨੂੰ ਮਰਦਾਂ ਸੂਰਬੀਰਾਂ ਵਾਲੀ ਰਹਿਣੀ ਰਹਿਣ ਦੀ ਤਾਕੀਦ ਕੀਤੀ, ਅਤੇ ਉਨ੍ਹਾਂ ਜੇਹਾ ਚੇਹਰਾ ਮੋਹਰਾ ਅਤੇ ਸ਼ਸਤਰ (ਕ੍ਰਿਪਾਨ) ਧਾਰਨ ਕਰਨ ਦੀ ਬੰਦਸ਼ ਲਗਾ ਦਿਤੀ :

'ਤਬ ਇਮ ਭਨਿਓ ਗ੍ਰੀਬ ਨਿਵਾਜ-ਸ਼ਸਤ੍ਰਨ ਕੇ ਅਧੀਨ ਹੈ ਰਾਜ' ਇਸੇ ਲੜੀ ਅੰਦਰ ਹੀ ਆਪ ਦਾ ਅਭਾਖਿਆ ਦਾ ਕੁਠਾ ਮਾਸ ਨਾ ਖਾਣ ਦਾ ਹੁਕਮ ਸੀ। ਹਿੰਦੂਆਂ ਨੇ ਆਪਨੀ ਪੁਰਾਤਨ ਝਟਕੇ ਦੀ ਮਰਯਾਦਾ ਛਡ ਕੇ ਮੁਸਲਮਾਨੀ ਕੋਹਿਆ ਹੋਇਆ ਮਾਸ ਖਾਣਾ ਸਵੀਕਾਰ ਕਰਕੇ ਖਾਣ ਪੀਣ ਅੰਦਰ ਭੀ ਇਸਲਾਮੀ ਹਕੂਮਤ ਦੀ ਈਨ ਮੰਨ ਲਈ ਹੋਈ ਸੀ। ਗੁਰੂ ਜੀ ਦਾ ਸਿਖ ਲਈ ਕੁਠਾ ਨਾ ਖਾਣ ਦਾ ਹੁਕਮ ਭੀ ਸਿਖ ਨੂੰ ਹਕੂਮਤ ਦੀ ਅਜੇਹੀ ਈਨ ਤੋਂ ਮੁਕਤ ਕਰਨ ਅਤੇ ਸਮੇਂ ਦੇ ਪ੍ਰਭਾਵ ਤੋਂ ਆਜ਼ਾਦ ਕਰਨ ਲਈ ਸੀ।

ਜਿਸ ਤਰਾਂ ਅਜ ਦੇ ਸਮੇਂ ਭੀ ਜਦੋਂ ਕਿ ਬੜੇ ੨ ਮਾਰੂ ਤੇ ਗੁਪਤ ਹਥਿਆਰ ਵਰਤੋਂ ਵਿਚ ਆ ਚੁਕੇ ਹਨ ਸਿਖ ਦੀ ਕ੍ਰਿਪਾਨ ਛੁਰੇ ਪਿਸਤੌਲ ਬੰਬ ਆਦਿ ਦੇ ਮੁਕਾਬਲੇ ਵਿਚ ਉਸ ਦੀ ਮਰਦਾਨਗੀ, ਉਸ ਦੇ ਸਾਫ ਗੋ ਤੇ ਸੁਧ ਵਿਹਾਰ (Straight forward) ਅਤੇ ਉਸ ਦੇ ਉਚੇ ਆਚਰਨ ਦੀ ਪਰਤੀਕ ਹੈ, ਇਉਂ ਹੀ ਕੁਠਾ ਮਾਸ ਖਾਣ ਦੀ ਬੰਦਸ਼ ਅਜ ਭੀ ਸਿਖ ਨੂੰ ਇਹ ਚਿਤਾਉਣੀ ਦੇਂਦੀ ਹੈ ਕਿ ਓਹ ਮਾਮੂਲੀ ਤੋਂ ਮਾਮੂਲੀ ਖਾਣ ਪੀਣ ਜੇਹੇ ਮਸਲਿਆਂ ਵਿਚ ਭੀ ਪਰ ਅਧੀਨਤਾ ਤਥਾ ਕਿਸੇ ਦੀ ਈਨ ਨਾ ਮੰਨੇ। ਆਜ਼ਾਦੀ ਸਿਖ ਦਾ ਜਮਾਂਦਰੂ ਹੱਕ ਹੈ ਉਸ ਦੇ ਹਥ ਫੜੀ ਤਲਵਾਰ (ਕ੍ਰਿਪਾਨ) ਉਸ ਦੇ ਆਜ਼ਾਦ ਜੀਵਨ ਦੀ ਰਖਿਅਕ

('ਸਰਬ ਲੋਹ ਜੀ ਦੀ ਸਦਾ ਰਛੱਾ ਹਮ ਨੈ') ਅਤੇ ਨਿਸ਼ਾਨੀ ਹੈ-ਈਨ ਮੰਨਣਾ ਸਿਖ ਦੇ ਖਮੀਰ ਵਿਚ ਨਹੀਂ।

ਸਿਖਾਂ ਅੰਦਰ 'ਤਨਖਾਹੀਆ' ਸ਼ਬਦ ਦੀ ਵਰਤੋਂ ਵਡੀ ਭਾਵ ਪੂਰਤ ਹੈ। ਜਦੋਂ ਕੋਈ ਸਿਖ ਕਿਸੇ ਸਿਖੀ ਅਸੂਲ ਤੋਂ ਗਿਰ ਜਾਵੇ ਤਾਂ ਉਸ ਨੂੰ 'ਤਨਖਾਹੀਆ' ਕਿਹਾ ਜਾਂਦਾ ਹੈ। 'ਤਨਖਾਹੀਆ' ਦੇ ਅਖਰੀ ਅਰਥ ਤਨਖਾਹ ਲੈਣ ਵਾਲਾ ਅਥਵਾ ਮੁਲਾਜ਼ਮ ਦੇ ਹਨ-ਕਿਸੇ ਦਾ ਮੁਲਾਜ਼ਮ ਹੋਣਾ ਉਸ ਦੀ ਅਧੀਨਤਾ ਜਾਂ ਤਾਬੇਦਾਰੀ ਕਬੂਲਨਾ ਹੈ। ਸੋ ਜਦੋਂ ਕੋਈ ਤਨਖਾਹੀਆ ਹੋ ਜਾਵੇ ਤਾਂ ਉਸ ਦਾ ਭਾਵ ਪਰ ਅਧੀਨ ਹੋ ਜਾਣਾ ਹੈ। ਇਸ ਤੋਂ ਸਪਸ਼ਟ ਹੁੰਦਾ ਕਿ ਸਹਿਜ ਹਾਲਤ ਵਿਚ ਅਥਵਾ ਜਦੋਂ ਸਿਖ ਅਪਨੇ ਸਿਖੀ ਧਰਮ ਕਰਮ ਵਿਚ ਪੂਰਾ ਹੈ ਓਹ ਕਿਸੇ ਦੇ ਅਧੀਨ ਨਹੀਂ, ਜਦੋਂ ਓਹ ਅਸੂਲ ਤੋਂ ਗਿਰੇਗਾ ਓਹ ਤਨਖਾਹੀਆ ਜਾਂ ਪਰ ਅਧੀਨ ਹੋ ਜਾਏਗਾ। ਇਸ ਤਰਾਂ ਸਿਖ ਲਈ ਪਰ ਅਧੀਨ ਹੋਣਾ ਤਨਖਾਹੀਆ ਹੋਣ ਤੁੱਲ ਹੈ। ਪ੍ਰਾਚੀਨ ਪੰਥ ਪਰਕਾਸ਼ ਵਿਚ ਹੇਠ ਲਿਖੇ ਸ਼ਬਦ ਗੁਰੂ ਕਲਗੀਧਰ ਦੇ ਸਿਖ ਦੀ ਅਜੇਹੀ ਸਪਿਰਿਟ ਨੂੰ ਹੀ ਪ੍ਰਗਟ ਕਰਦੇ ਹਨ:

'ਕਾਣ ਨ ਕਾਹੂੰ ਕੀ ਇਹ ਰਾਖਤ-ਸ਼ਹਿਨਸ਼ਾਹ ਖ਼ਦ ਹੀ ਕੋ ਭਾਖਤ'

ਲਿਖਿਆ ਹੈ ਕਿ ਜਦੋਂ ਸਤਿਗੁਰੂ ਉਨ੍ਹਾਂ ਪੰਚਾਂ ਨੂੰ ਜਿਨਾਂ ਆਪਨਾ ਸੀਸ ਗੁਰੂ ਅਰਪਨ ਕੀਤਾ ਸੀ, ਅੰਮ੍ਰਿਤ ਛਕਾ ਕੇ ਆਪ ਉਨ੍ਹਾਂ ਪਾਸੋਂ ਅੰਮ੍ਰਿਤ ਦੀ ਦਾਤ ਲੈ ਚੁਕੇ ਤਾਂ ਉਸ ਤੋਂ ਪਿਛੋਂ ਹਜ਼ਾਰਹਾਂ ਸਿਖਾਂ ਜੋ ਉਸ ਦਿਨ ਉਥੇ ਮੌਜੂਦ ਸਨ, ਨੇ ਪੰਚਾਂ ਪਾਸੋਂ ਅੰਮ੍ਰਿਤ ਛਕਿਆ। ਇਸ ਅਵਸਰ ਤੇ ਸਾਬਤ ਸੂਰਤ ਅਥਵਾ ਕੇਸ ਦਾੜ੍ਹੀ ਅਤੇ ਸ਼ਸਤਰਾਂ ਸਹਿਤ ਹਾਜ਼ਰ ਹੋਣ ਦਾ ਹੁਕਮ ਤਾਂ ਪਹਿਲੋਂ ਹੀ ਜਾਰੀ ਹੋ ਚੁਕਾ ਹੋਇਆ ਸੀ ਅਤੇ ਅਸੀ ਹਜ਼ਾਰ ਦੇ ਕਰੀਬ ਸਿਖ ਜੋ ਉਥੇ ਹਾਜ਼ਰ ਸੀ ਸਭ ਸਾਬਤ ਸੂਰਤ ਸਨ। ਹੁਣ ਜਿਨ੍ਹਾਂ ਨੇ ਅੰਮ੍ਰਿਤ ਪਾਣ ਕਰਕੇ ਗੁਰੂ ਵਾਲਾ ਰੂਪ ਧਾਰਨ ਕਰ ਲਿਆ, ਸਭ ਦੇ ਸੁੰਦਰ ਦਾੜ੍ਹੇ ਅਤੇ ਕੇਸਾਂ ਵਾਲੇ ਸੀਸ ਉਪਰ ਹਥ ਭਰ ਉਚੀਆਂ ਨੀਲੀਆਂ ਦਸਤਾਰਾਂ ਸੋਭ ਰਹੀਆਂ ਸਨ, ਗਾਤਰੇ ਕ੍ਰਿਪਾਨਾਂ ਅਤੇ ਹਥ ਵਿਚ ਭਾਲੇ ਅਤੇ ਹੋਰ ਸ਼ਸਤਰਾਂ ਨੇ ਉਨ੍ਹਾਂ ਨੂੰ ਅਜਿਤ ਸ਼ਾਹੀ ਸੈਣਾ ਦਾ ਰੂਪ ਦੇ ਦਿਤਾ ਹੋਇਆ ਸੀ ਅਤੇ ਮੂੰਹ ਤੋਂ ਅਕਾਲ ਅਕਾਲ ਗਜਾਉਂਦੇ ਓਹ ਖਾਲਸੇ ਦੀ ਚੜ੍ਹਦੀ ਕਲਾ

ਦਾ ਦ੍ਰਿਸ਼ ਪੇਸ਼ ਕਰ ਰਹੇ ਸਨ। ਉਨ੍ਹਾਂ ਦੇ ਅਜੇਹੇ ਸ਼ਕਤੀ ਸ਼ਾਲੀ ਦਰਸ਼ਨ ਤੋਂ ਪ੍ਰਭਾਵਤ ਹੋ ਕੇ ਹੀ ਭਾਈ ਗੁਰਦਾਸ ਸਿੰਘ ਨੇ ਲਿਖਿਆ ਸੀ :

'ਤਬ ਸਹਿਜੇ ਰਚਿਓ ਖਾਲਸਾ ਸੂਰਤ ਮਰਦਾਨਾ
ਉਠੇ ਸਿੰਘ ਭਬਕਾਰ ਕਰ ਸਭ ਜਗ ਕੰਪਾਨਾ' (ਵਾਰ ੪੧)

ਉਪਰ ਦਰਜ ਸਾਰਾ ਬਿਆਨ ਇਸ ਗੱਲ ਦੀ ਵਿਆਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾ ਨੂੰ ਸਿੰਘ ਕਰ ਦਿਤਾ। ਸਿਖਾਂ ਨੂੰ ਸਿੰਘ ਕਰ ਦੇਣ ਦਾ ਤਾਤ ਪਰਜ ਵਾਹਿਗੁਰੂ ਦੇ ਹੁਕਮ :

'ਜਾਇ ਤਹਾਂ ਤੁਮ ਧਰਮ ਬਿਧਾਰੋ-ਦੁਸ਼ਟ ਦੋਖੀਅਨ ਪਕਰ ਪਛਾਰੋ'

ਦੀ ਪਾਲਨਾ ਕਰਨਾ ਸੀ। ਸਿੰਘਾਂ ਦੇ ਅਜੇਹੇ ਆਦਰਸ਼ਕ ਵਿਹਾਰ ਦੇ ਸਨਮੁਖ ਹੀ ਸਤਿਗੁਰੂ ਜੀ ਨੇ ਅਪਨਾ ਸਭ ਕੁਝ ਇਨ੍ਹਾਂ ਉਪਰੋਂ ਵਾਰਦੇ ਹੋਏ ਇਉਂ ਕਿਹਾ ਸੀ :

ਸੋ ਗ੍ਰਿਹਿ ਮੈਂ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ'

—o—

ਇਸ ਟ੍ਰੈਕਟ ਦੇ ਸੰਗਤਾਂ ਵਿਚ ਹਾਇਕਾਂ ਦੇ ਨਾਮ

1 ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2 ਸਿਖ ਕਲਚਰਲ ਮਿਸ਼ਨ ਗੁਰਦੁਆਰਾ ਕੈਲ: .ਨੰ ਸੀ ਚੰਡੀਗੜ੍ਹ
3 ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
4 ਗੁਰਮਤਿ ਸਾਹਿਤ ਸਭਾ ਗੁਰਦੁਆਰਾ ਧਨਬਾਦ (ਬਿਹਾਰ)
5 ਗੁਰਮਤਿ ਪ੍ਰਚਾਰ ਸਭਾ 7 ਗੋਬਿੰਦ ਨਗਰ ਡੇਹਰਾਦੂਨ
6 ਖਾਲਸਾ ਗਰਲਜ਼ ਹਾਈ ਸਕੂਲ ਕਿਲਾ ਰਾਇਪੁਰ (ਲੁਦੇਆਣਾ)
7 ਸ੍ਰ. ਸ਼ਮਸ਼ੇਰ ਸਿੰਘ ਜਾਇੰਟ ਡਾਇਰੈਕਟਰ (Rtd.) ਸ੍ਰੀ ਗੰਗਾ ਨਗਰ
8 ਡਾ. ਪ੍ਰਿਹਲਾਦ ਸਿੰਘ ਆਟੋ ਸੈਂਟਰ ਮੇਨ ਬਾਜ਼ਾਰ ਰਾਂਚੀ (ਬਿਹਾਰ)
9 ਸ੍ਰ. ਆਤਮਾ ਸਿੰਘ ਗੁਰਚਰਨ ਸਿੰਘ ਕਲਾਥ ਮਰਚੈਂਟਸ ਜਗਰਾਉਂ
10 ਸ੍ਰ. ਸਰੂਪ ਸਿੰਘ ਐਂਡ ਸਨਜ਼ (ਮਲਕ ਵਾਲੇ) ਦਾਣਾ ਮੰਡੀ ਜਗਰਾਉਂ
11 ਸ੍ਰ. ਦੀਵਾਨ ਸਿੰਘ (ਬੱਗਾ) ਕਾਟਨ ਬ੍ਰੋਕਰ 46 ਸੰਤ ਨਗਰ ਜਗਰਾਉਂ
12 ਸ੍ਰ. ਬਲਵੰਤ ਸਿੰਘ 'ਡੀਡ ਰਾਈਟਰ' 31/4 ਮਹੱਲਾ ਸ਼ਹੀਦ ਭਗਤ ਸਿੰਘ ਜਗਰਾਉਂ
13 ਸ੍ਰੀ ਦੇਸ ਰਾਜ ਸਤਿਨਾਮ ਸਿੰਘ ਲਾਜਪਤ ਰਾਇ ਰੋਡ ਜਗਰਾਉਂ
14 ਮੈਨੇਜਰ ਅਤੇ ਸਟਾਫ ਸ੍ਰ. ਭਗਤ ਸਿੰਘ ਖਾਲਸਾ ਹਾਈ ਸਕੂਲ ਜਗਰਾਉਂ
15 ਸ੍ਰ. ਗੁਰਦੇਵ ਸਿੰਘ 26 ਮਹੱਲਾ ਸ਼ਹੀਦ ਭਗਤ ਸਿੰਘ ਜਗਰਾਉਂ
16 ਸ੍ਰ. ਪ੍ਰੀਤਮ ਸਿੰਘ ਟੇਲਰ ਮਾਸਟਰ ਰਘਬੀਰ ਰੋਡ ਮੋਗਾ
17 ਡਾ: ਸ਼ਮਸ਼ੇਰ ਕੌਰ ਤਹਿਸੀਲ ਰੋਡ ਜਗਰਾਉਂ

ਨੋਟ : ਅਗਲਾ ਟ੍ਰੈਕਟ 'ਸ੍ਰੀ ਗੁਰੂ ਅੰਗਦ ਦੇਵ ਜੀ ਦੇ ਆਤਮਕ ਦਰਸ਼ਨ' ਹੋਵੇਗਾ ।

---


ਪ੍ਰਕਾਸ਼ਕ :
ਨਰੈਣ ਸਿੰਘ ਸਕੱਤਰ
ਗੁਰੂ ਨਾਨਕ ਮਿਸ਼ਨ ਪਟਿਆਲਾ ।

ਪਹਿਲੀ ਵਾਰ
ਅਪ੍ਰੈਲ 1974

ਛਾਪਕ :
ਜ਼ੋਰਾਵਰ ਪ੍ਰਿੰਟਰਜ਼
ਪਟਿਆਲਾ ।